# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਗੀਤ

*ਕਰਮਜੀਤ ਸਕਰੁੱਲਾਂਪੁਰੀ*

ਬੁੱਤਾਂ ਵਿੱਚੋਂ ਲੱਭਣਾ ਨਈਂ, ਕਿਰਦਾਰ ਭਗਤ ਸਿੰਘ ਦਾ,
ਥੋਨੂੰ ਅਕਸ ਦਿਖਾਉਂਦੇ ਹਾਂ, ਸਰਦਾਰ ਭਗਤ ਸਿੰਘ ਦਾ।

ਉਹ ਪੱਗ ਵੀ ਬੰਨ੍ਹਦਾ ਸੀ, ਟੋਪੀ ਵੀ ਪਾਉਂਦਾ ਸੀ,
ਇੱਕ ਜ਼ਾਤ ਹੈ ਜੋ ਸਭਦੀ, ਇਨਸਾਨ ਕਹਾਉਂਦਾ ਸੀ।
ਮਜ਼੍ਹਬਾਂ 'ਚੋਂ ਹੋਣਾ ਨਈਂ, ਦੀਦਾਰ ਭਗਤ ਸਿੰਘ ਦਾ,
ਬੁੱਤਾਂ ਵਿੱਚ..............

ਵਿਦਵਾਨ ਸੀ ਚਿੰਤਕ ਸੀ, ਉਹ ਪੜ੍ਹਦਾ ਸੀ,
ਬੱਸ ਏਸੇ ਦੁਨੀਆਂ ਨੂੰ, ਉਹ ਸੱਚੀਂ ਕਹਿੰਦਾ ਸੀ,
ਸੀ ਰੱਬ ਦੀ ਹਸਤੀ ਤੋਂ, ਇਨਕਾਰ ਭਗਤ ਸਿੰਘ ਦਾ।
ਬੁੱਤਾਂ ਵਿੱਚੋਂ..............

"ਅੰਬਰ ਵੀ ਸਾਂਝਾ ਹੈ, ਧਰਤੀ ਵੀ ਸਾਂਝੀ ਹੈ।
ਕੁਦਰਤ ਦੀ ਹਰ ਇੱਕ ਸ਼ੈਅ, ਖਿੱਲਰੀ ਹੋਈ ਸਾਂਝੀ ਹੈ।"
ਹਾਕਮ ਨੂੰ ਸੁਨੇਹਾ ਸੀ, ਹਰ ਵਾਰ ਭਗਤ ਸਿੰਘ ਦਾ,
ਬੁੱਤਾਂ ਵਿੱਚੋਂ..............

ਬੁੱਤ ਲਾਉਣੈ ਜੇ ਉਸ ਦਾ ਜੀ ਸਦਕੇ ਲਾਓ ਜੀ,
ਪਰ ਪਹਿਲਾਂ ਸੋਚਾਂ 'ਚੋਂ ਪਏ ਫ਼ਰਕ ਮਿਟਾਓ ਜੀ।
ਝੂਠਾ ਜਿਹਾ ਸੋਂਹਦਾ ਨਈਂ, ਸਤਿਕਾਰ ਭਗਤ ਸਿੰਘ ਦਾ,

ਬੁੱਤਾਂ ਵਿੱਚੋਂ ਲੱਭਣਾਂ ਨਈਂ, ਕਿਰਦਾਰ ਭਗਤ ਸਿੰਘ ਦਾ,
ਥੋਨੂੰ ਅਕਸ ਦਿਖਾਉਂਦੇ ਹਾਂ, ਸਰਦਾਰ ਭਗਤ ਸਿੰਘ ਦਾ।

ਜਿੰਨੇ ਜੋਗਾ ਵੀ ਤੇ ਜੋ ਵੀ ਹੈ
ਮੇਰਾ, ਤੇਰੇ ਰੱਬ ਤੋਂ ਬਿਨਾਂ ਹੀ ਸਰਦਾ ਹੈ
ਉਸ ਅਰਾਧਨਾ ਤੋਂ ਬਿਨਾਂ
ਜੋ ਚੰਗੇ ਭਲੇ ਮਨੁੱਖ ਨੂੰ ਬਦਲ ਦਏ
ਚਰਨਾਂ ਦੀ ਧੂੜ ਵਿੱਚ।
ਉਸ ਸ਼ੁਕਰਾਨੇ ਤੋਂ ਬਿਨਾਂ
ਜਿਸ ਦੀ ਕੋਈ ਵੀ ਵਜ੍ਹਾ ਨਹੀਂ ਹੁੰਦੀ।
ਉਸ ਓਟ ਤੋਂ
ਜਿਹੜੀ ਸਦਾ ਨਿਓਟਿਆਂ ਰੱਖਦੀ ਹੈ।

...ਪਾਸ਼

ਆਪਣੀ ਜਵਾਨੀ ਦੇ ਦਿਨਾਂ ਤੋਂ ਹੀ ਮੈਂ ਮਨੁੱਖ ਦੇ ਪੈਦਾ ਕੀਤੇ ਭਰਮਾਂ ਅਤੇ ਵਹਿਮਾਂ ਦੀ ਉਲੰਘਣਾ ਕਰ ਰਿਹਾ ਹਾਂ ਤਾਂ ਜੋ ਇਹਨਾਂ ਦੇ ਪ੍ਰਭਾਵਾਂ ਦੀ ਪਰਖ ਕਰ ਸਕਾਂ। ਮੈਂ ਆਪਣੀ ਜ਼ਿੰਦਗੀ ਦੇ ਜਰੂਰੀ ਕਾਰਜਾਂ ਨੂੰ 'ਅਸ਼ੁੱਭ ਦਿਨਾਂ' ਤੇ 'ਬੁਰੇ ਸ਼ਗਨਾਂ' ਨਾਲ ਸ਼ੁਰੂ ਕੀਤਾ ਹੈ ਤੇ ਇਨ੍ਹਾਂ ਵਿਚਾਰਾਂ ਨੂੰ ਗਲਤ ਸਿੱਧ ਕੀਤਾ ਹੈ।

ਡਾ. ਕਾਵੂਰ

## ਤਤਕਰਾ



ਤਰਕਸ਼ੀਲ ਦੇ ਪਾਠਕਾਂ ਨੂੰ ਬੇਨਤੀ ਹੈ ਕਿ ਉਹ ਸ਼ਹੀਦ ਭਗਤ ਸਿੰਘ ਅਤੇ ਪਾਸ਼ ਦੇ 23 ਮਾਰਚ ਦੇ ਸ਼ਹੀਦੀ ਦਿਵਸ 'ਤੇ ਅਤੇ ਡਾ. ਅਬਰਾਹਮ ਟੀ. ਕਾਵੂਰ ਦੇ 10 ਅਪ੍ਰੈਲ ਨੂੰ ਆ ਰਹੇ ਜਨਮ ਦਿਨ ਨੂੰ, ਹਰ ਪਿੰਡ ਵਿੱਚ ਘੱਟੋ ਘੱਟ ਪੰਜ ਮੈਗਜ਼ੀਨ ਲਗਾਉਣ ਦੀ ਮੁਹਿੰਮ ਦੇ ਹਿੱਸੇ ਵਜੋਂ ਮਨਾਉਣ।

...ਅਦਾਰਾ


**ਸੰਪਾਦਕੀ ਕਾਮੇ :**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ :**
ਸੁਖਵਿੰਦਰ ਬਾਗਪੁਰ
01821-261338 (O)
94174 27538 (M)

**ਟਾਈਪ ਸੈਟਿੰਗ :**
ਦੀਪਕ ਸੋਨੀ
ਜਿੰਦਰ ਬਾਗਪੁਰ

**ਚੰਦੇ :**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


## ਸੰਪਾਦਕੀ

### ਪਰਵਾਸ

ਪਰਵਾਸ ਸਮਾਜਿਕ ਵਿਕਾਸ ਦਾ ਅਨਿੱਖੜਵਾਂ ਅੰਗ ਹੈ। ਅੱਜ ਦੇ ਹਿੰਦੁਸਤਾਨੀ ਪੁਰਾਣੇ ਸਮਿਆਂ ਦੇ ਪ੍ਰਵਾਸੀਆਂ ਦੀ ਔਲਾਦ ਹਨ। ਇਹਨਾਂ 'ਚ ਆਦਿ-ਵਾਸੀ, ਦ੍ਰਾਵੜੀ, ਆਰੀਅਨ, ਅਰਬਾਂ, ਮੰਗੋਲਾਂ ਅਤੇ ਯੂਰਪੀਅਨ ਨਸਲਾਂ ਦਾ ਰਲਾਅ ਹੈ। 225 ਭਾਸ਼ਾਵਾਂ ਅਤੇ 845 ਉਪ-ਭਾਸ਼ਾਵਾਂ ਬੋਲਣ ਵਾਲੇ ਇਸ ਜਨਮ ਸਮੂਹ ਦੀ ਜੀਵਨ ਜਾਚ ਨੂੰ, ਵੱਡੇ 8 ਧਰਮਾਂ, ਇਸਲਾਮ, ਇਸਾਈ, ਸਿੱਖ, ਹਿੰਦੂ, ਜੈਨ ਅਤੇ ਪਾਰਸੀ ਆਦਿ ਨੇ ਸੰਚਾਲਿਤ ਕੀਤਾ ਹੋਇਆ ਹੈ। ਅਮਰੀਕਾ, ਆਸਟਰੇਲੀਆ, ਨਿਊਜੀਲੈਂਡ ਅਤੇ ਕਨੇਡਾ ਵਰਗੇ ਮੁਲਕਾਂ ਨੂੰ ਤਾਂ ਕਿਹਾ ਹੀ ਪ੍ਰਵਾਸੀਆਂ ਦੇ ਮੁਲਕ ਜਾਂਦਾ ਹੈ। ਪਹਿਲੇ ਸਮਿਆਂ 'ਚ ਪ੍ਰਵਾਸ ਜਿੱਥੇ ਲਾਲਸਾ ਜਾਂ ਥੁੜ 'ਚ ਹੁੰਦਾ ਸੀ। ਹੁਣ ਇਹ ਆਰਥਿਕ, ਵਪਾਰਿਕ ਅਤੇ ਸਨਅਤੀ ਲੋੜਾਂ ਦਾ ਅਨਿੱਖੜਵਾਂ ਅੰਗ ਬਣ ਗਿਆ ਹੈ। ਵਿਸ਼ਵੀਕਰਨ, ਇਲਾਕਾਈ ਅਤੇ ਮੁਲਕੀ ਹੱਦਾਂ ਭੰਨ ਰਿਹਾ ਹੈ ਅਤੇ ਆਧੁਨਿਕ ਮਨੁੱਖ ਇੱਕ ਵਿਸ਼ਵ ਨਾਗਰਿਕ ਬਣਨ ਦੇ ਰਾਹ ਪੈ ਚੁੱਕਿਆ ਹੈ। ਜੰਮਦਾ ਕਿਤੇ ਹੈ, ਪੜ੍ਹਦਾ ਕਿਤੇ ਹੈ ਅਤੇ ਉਸਦਾ ਰੁਜ਼ਗਾਰ ਕਿਤੇ ਹੈ। ਇਸ ਲਈ ਉਸ ਨੂੰ ਕਬਾਇਲੀ, ਇਲਾਕਾਈ, ਭਾਸ਼ਾਈ ਜਾਂ ਧਾਰਮਿਕ ਵਲਗਣਾਂ 'ਚ ਬੰਨ੍ਹਣਾ, ਉਲਟੇ ਵਹਿਣ ਜਾਣ ਵਾਲੀ ਗੱਲ ਹੈ। ਅੱਜ ਕੱਲ ਰਾਜ ਠਾਕਰੇ ਅਤੇ ਉਸ ਵਰਗੇ ਕੁਝ ਹੋਰ ਅਜਿਹਾ ਹੀ ਕਰ ਰਹੇ ਹਨ। ਭਾਰਤ ਦੀ ਸਰਵ-ਉੱਚ ਅਦਾਲਤ ਨੇ ਵੀ 'ਮਿੱਟੀ ਦੇ ਪੁੱਤਾਂ' ਦੀ ਉਨ੍ਹਾਂ ਵੱਲੋਂ ਪ੍ਰਚਾਰੀ ਜਾ ਰਹੀ ਥਿਊਰੀ ਉੱਪਰ ਨਾਰਾਜ਼ਗੀ ਪ੍ਰਗਟ ਕੀਤੀ ਹੈ। ਉਂਝ ਇਹ ਨਵਾਂ ਰੁਝਾਨ ਨਹੀਂ। ਸਮੇਂ-ਸਮੇਂ 'ਤੇ ਹਰ ਸੂਬੇ 'ਚ ਸ਼ਾਵਨਿਸ਼ਟ ਰੁਝਾਨ ਉੱਠਦੇ ਹਨ, ਕੁਝ ਜਾਨਾਂ ਲੈਣ ਅਤੇ ਜਨਤਕ ਜਾਇਦਾਦ ਤਬਾਹ ਕਰਕੇ ਆਪਣੀ ਮੌਤ ਆਪ ਮਰ ਜਾਂਦੇ ਹਨ। ਆਮ ਮਨੁੱਖ ਦੇ ਦੁੱਖਾਂ 'ਚ ਵਾਧਾ ਕਰਨ ਦੇ ਨਾਲ-ਨਾਲ ਇਹ, ਹੱਕੀ ਅਤੇ ਲੋਕ ਪੱਖੀ ਲਹਿਰਾਂ ਨੂੰ ਲੀਹੋਂ ਲਾਹ ਦਿੰਦੇ ਹਨ। ਅਸਾਮੀਆਂ ਅਤੇ ਬੰਗਾਲੀਆਂ 'ਚ ਵਿਰੋਧ ਜਾਰੀ ਹੈ। ਪਿਛਲੇ ਵਰ੍ਹੇ ਉਲਫਾ ਵਾਲਿਆਂ ਨੇ 62 ਹਿੰਦੀ ਬੋਲਦੇ ਪ੍ਰਵਾਸੀਆਂ ਨੂੰ ਮਾਰ ਮੁਕਾਇਆ। ਕਰਨਾਟਕਾ 'ਚ ਤਾਮਿਲਾ ਅਤੇ ਮਲਿਆਲਮਾਂ ਵ੍ਰਿਰੁੱਧ ਰੋਸ ਹੈ। ਤਾਮਿਲਾ ਨੇ ਕੇਰਲਾਈਟਾਂ ਨੂੰ ਵਿਦੇਸ਼ੀ ਕਿਹਾ ਹੈ। ਹੁਣੇ-ਹੁਣੇ ਬੰਗਾਲ ਦੇ ਮੰਤਰੀ ਅਬਦੁਲ ਰਜ਼ਾਕ ਮੁੱਲਾ ਨੇ ਮਾਰਵਾੜੀਆਂ 'ਤੇ ਦੋਸ਼ ਲਾਇਆ ਹੈ ਕਿ ਉਨ੍ਹਾਂ ਕਰਕੇ ਹੀ ਬੰਗਾਲ 'ਚ ਰਿਸ਼ਵਤਖੋਰੀ ਦਾ ਵਾਧਾ ਹੋਇਆ ਹੈ। ਪੰਜਾਬ ਵਿੱਚ ਵੀ ਬਿਹਾਰ ਅਤੇ ਯੂ.ਪੀ. ਤੋਂ ਆਈ ਲੇਬਰ ਖਿਲਾਫ ਕਦੇ-ਕਦਾਂਈ ਅਵਾਜ਼ ਉੱਠਦੀ ਰਹਿੰਦੀ ਹੈ। ਪਰਵਾਸ ਹਰ ਸ਼ਹਿਰੀ ਦਾ ਕਾਨੂੰਨੀ ਹੀ ਨਹੀਂ ਮਨੁੱਖੀ ਹੱਕ ਹੈ। ਸਥਾਨਕ ਲੋਕਾਂ ਦੀ ਪ੍ਰਵਾਸੀਆਂ ਪ੍ਰਤੀ ਰੜਕ ਦੇ ਨਾਲ ਨਾਲ ਪ੍ਰਵਾਸੀਆਂ ਦੀ ਹਾਸ਼ੀਏ ਉੱਤੇ ਰਹਿਣ ਦੀ ਰੁੱਚੀ ਨੂੰ ਵੀ ਨੋਟ ਕਰਨਾ ਬਣਦਾ ਹੈ। ਪ੍ਰਵਾਸੀ, ਵਾਸ ਦੇ ਨਵੇਂ ਖਿੱਤੇ ਵਿੱਚ ਧਰਮ ਦੇ ਨਾਂ 'ਤੇ ਅਣ-ਉਪਜਾਊ ਰੱਫੜ ਪੈਦਾ ਕਰਦੇ ਹਨ। ਜਿਵੇਂ ਸਿੱਖ ਮੋਟਰ ਸਾਇਕਲਿਸਟਾਂ ਵੱਲੋਂ ਪੱਗ ਤੇ ਲੋਹ ਟੋਪ ਨਾ ਪਾਉਣ ਦਾ ਸਟੈਂਡ ਲੈਣਾ ਜਾਂ ਵੋਟਾਂ ਵੇਲੇ ਮੁਸਲਿਮ ਪਰਦਾਧਾਰੀ ਔਰਤਾਂ ਵੱਲੋਂ ਸ਼ਨਾਖ਼ਤ ਲਈ ਮੂੰਹ ਨੰਗਾ ਨਾ ਕਰਨ ਦਾ ਹੱਠ ਕਰਨਾ। ਇਹ ਪਹੁੰਚ ਅਸਲ ਵਿੱਚ ਆਪੋ-ਆਪਣੀ ਇਲਾਕਾਈ ਅਤੇ ਧਰਮਿਕ ਪਛਾਣ ਦੇ ਝੰਡੇ ਨੂੰ ਦੂਜਿਆਂ ਦੇ ਸੱਭਿਆਚਾਰ ਦੇ ਗਾਚੇ 'ਚ ਵਾੜਨ ਵਾਲੀ ਗੱਲ ਹੈ। ਨਿਰ-ਸੰਦੇਹ ਇਹ ਇਲਾਕਾਈ ਰੁਝਾਨ ਖਤਰਨਾਕ ਹਨ। ਇਹਨਾਂ ਦੇ ਸਿਆਸੀ, ਆਰਥਿਕ ਕਾਰਨਾਂ ਦੀ ਨਿਸ਼ਾਨਦੇਹੀ ਕਰਨ ਦੇ ਨਾਲ-ਨਾਲ ਇਹਨਾਂ ਦੇ ਖ਼ਿਲਾਫ਼ ਬੋਲਣ ਅਤੇ ਖੜ੍ਹਨ ਦੀ ਲੋੜ ਹੈ। ਪਰ ਇਸ ਦੇ ਨਾਲ ਹੀ ਪ੍ਰਵਾਸੀਆਂ ਨੂੰ ਵੀ ਵਿਸ਼ਵ ਦ੍ਰਿਸ਼ਟੀਕੋਣ ਅਪਣਾਉਂਦਿਆਂ ਹੋਇਆ ਆਪਣੀਆਂ ਪੁਸ਼ਤੈਨੀ ਰਹਿਤਲਾਂ ਨੂੰ ਛੱਡਣਾ ਪਵੇਗਾ ਅਤੇ ਸੱਭਿਆਚਾਰ ਪਛਾਣਾਂ ਨੂੰ ਰੁਪਾਂਤਰਿਤ ਕਰਦਿਆਂ ਹੋਇਆ, ਅਪਣਾਏ ਗਏ ਖਿੱਤੇ ਦੇ ਸੱਭਿਆਚਾਰ ਅਤੇ ਲੋਕਾਂ ਦੇ ਦੁੱਖਾਂ ਸੁੱਖਾਂ ਨਾਲ ਇੱਕ ਸੁਰ ਹੋਣਾ ਹੋਵੇਗਾ।


gondarasa@yahoo.com

# ਮੈਂ ਕਿਸੇ ਵੀ ਅਜਿਹੀ ਗੱਲ ਤੇ ਬਹਿਸ 'ਚ ਨਹੀਂ ਪੈਂਦਾ ਜਿਸ ਬਾਰੇ ਮੈਂ ਜਾਣਦਾ ਨਾਂ ਹੋਵਾਂ : ਬੀ.ਪ੍ਰੇਮਾਨੰਦ

**ਕਾਲੀਕੱਟ 'ਚ 1930 ਈ. ਵਿੱਚ ਪੈਦਾ ਹੋਏ ਬੀ.ਪ੍ਰੇਮਾਨੰਦ, 'The Indian Skeptic' ਦੇ ਸੰਪਾਦਕ, ਚਿੰਤਕ ਤੇ ਕਾਮੇ ਵਜੋਂ ਇੱਕ ਭਰ ਵਹਿੰਦਾ ਦਰਿਆ ਹਨ। 1960 'ਚ 'The Indian Committee for Scientific Investigation of Claims of the Paranormal' ਨਾਮੀ ਸੰਸਥਾ ਦੀ ਡਾ.ਕਾਵੂਰ ਕੋਲੋਂ ਵਾਗਡੋਰ ਸੰਭਾਲਣ ਉਪਰੰਤ, ਪ੍ਰੇਮਾਨੰਦ ਜੀ ਲੇਖ਼ਕ ਤੇ ਪ੍ਰਚਾਰਕ ਵਜੋਂ ਲਗਾਤਾਰ ਕਾਰਜਸ਼ੀਲ ਹਨ। ਦੇਵ ਪੁਰਸ਼ਾਂ, ਚਮਤਕਾਰਾਂ ਤੇ ਧਰਮ ਸਬੰਧੀ ਦਰਜਨਾਂ ਪੁਸਤਕਾਂ ਦੇ ਇਸ ਲੇਖਕ ਨੇ ਹਿੰਦੁਸਤਾਨ ਦੇ ਕਈ ਸ਼ਹਿਰਾਂ ਅਤੇ ਪਿੰਡਾਂ ਵਿੱਚ ਲੱਖਾਂ ਜਗਿਆਸੂਆਂ ਨੂੰ ਤਰਕਸ਼ੀਲਤਾ ਦੀ ਜਾਗ ਲਾਈ ਹੈ। ਸ਼ਾਇਨੀ ਐਂਨਤੋਨੀ ਨਾਲ ਹੋਈ ਗੱਲਬਾਤ ਦੇ ਪ੍ਰਮੁੱਖ ਹਿੱਸੇ ਪਾਠਕਾਂ ਲਈ ਪੇਸ਼ ਹਨ।**

...ਅਦਾਰਾ

**? ਦੇਵ ਪੁਰਸ਼ਾਂ ਦੇ ਖਿਲਾਫ਼ ਤੁਹਾਡੇ ਜਹਾਦ ਦੀਆਂ ਜੜ੍ਹਾਂ ਨਾਸਤਿਕਤਾ 'ਚ ਹਨ ਜਾਂ ਜਥੇਬੰਦਕ ਧਰਮ ਬਾਰੇ ਬੇਵਿਸ਼ਵਾਸੀ 'ਚ।**

➢ ਕਿਸੇ ਰੱਬ ਵਿੱਚ ਆਸਥਾ ਦਾ ਹੋਣਾ ਜਾਂ ਨਾ ਹੋਣਾ, ਨਿੱਜੀ ਚੋਣ ਦਾ ਮਾਮਲਾ ਹੈ। ਇਸ ਨਾਲ ਕਿਸੇ ਦਾ ਕੁਝ ਨਹੀਂ ਵਿਗੜਦਾ, ਜਿੰਨਾ ਚਿਰ ਕਿਸੇ ਬਾਹਰੀ ਸ਼ਕਤੀਆਂ ਦੁਆਰਾ ਕੋਈ ਸ਼ੋਸ਼ਣ ਨਾਲ ਹੋਵੇ। ਰੱਬ ਦੀਆਂ ਸਾਰੀਆਂ ਪਰਿਭਾਸ਼ਾਵਾਂ ਹੁਣ ਨਿਸੱਤੀਆਂ ਹੋ ਚੁੱਕੀਆਂ ਹਨ। ਉਹ ਸਿਰਜਣਹਾਰਾ ਕਿਵੇਂ ਹੋ ਸਕਦਾ ਹੈ? ਜਦਕਿ ਕੁਝ ਵੀ ਸਿਰਜਿਆ ਜਾਂ ਤਬਾਹ ਨਹੀਂ ਕੀਤਾ ਜਾ ਸਕਦਾ। ਕੁਝ ਲੋਕਾਂ ਲਈ, ਰੱਬ ਦੀ ਹੋਂਦ ਦੀ ਕੋਈ ਲੋੜ ਨਹੀਂ। ਹੁਣ ਇਹ ਮੁੱਦਾ ਹੀ ਅਪ੍ਰਸੰਗਿਕ ਹੋ ਗਿਆ ਹੈ। ਇੱਥੇ ਕੋਈ ਰੱਬ ਨਹੀਂ ਜਿਹੜਾ ਹਿੰਦੂਆਂ ਤੇ ਮੁਸਲਮਾਨਾਂ ਦੀ ਰਾਖੀ ਕਰਦਾ ਹੋਵੇ ਸਗੋਂ ਉਹ ਖ਼ੁਦ ਹਨ ਜੋ ਰਾਮ ਜਨਮ ਭੂਮੀ ਤੇ ਬਾਬਰੀ ਮਸਜਿਦ ਦੇ ਰੱਬ ਨੂੰ ਬਚਾਉਣ ਲਈ, ਇੱਕ ਦੂਜੇ ਨੂੰ ਤਬਾਹ ਕਰ ਰਹੇ ਹਨ। ਇਹ ਕੁਝ ਅਨਸਰਾਂ ਦੀ ਸ਼ਰਾਰਤ ਹੈ ਜਿਹੜੇ ਆਪਣੇ ਆਪ ਨੂੰ ਰੱਬ ਦਾ ਅਵਤਾਰ ਜਾਂ ਪੈਗੰਬਰ ਸਮਝਦੇ ਹਨ। ਦੁਖ਼ੀ ਲੋਕ ਉਹਨਾਂ ਕੋਲ ਜਾਂਦੇ ਹਨ ਤੇ ਉਹ ਉਹਨਾਂ ਦੀ ਭਾਵੁਕ ਸਥਿਤੀ ਦਾ ਸ਼ੋਸ਼ਣ ਕਰਦੇ ਹਨ। ਧਰਮ, ਸਾਡੇ ਸੱਭਿਆਚਾਰਕ ਲੋਕਾਚਾਰ ਦਾ ਹਿੱਸਾ ਹੈ। ਕੁਝ ਨਿਯਮ ਅਤੇ ਜੀਵਨ ਦਰਸ਼ਨ ਲਾਗੂ ਹੋਏ ਅਤੇ ਪੀੜ੍ਹੀ ਦਰ ਪੀੜ੍ਹੀ ਅੱਗੇ ਚੱਲੇ। 'ਰੱਬ' ਉਹਨਾਂ ਦੀ ਲੋੜ ਹੈ, ਜਿਨ੍ਹਾਂ ਨੂੰ ਬੈਸਾਖ਼ੀਆਂ ਚਾਹੀਦੀਆਂ ਹਨ, ਜੋ ਆਵਦੇ ਵਿੱਤ ਤੋਂ ਜ਼ਿਆਦਾ ਵਿਸ਼ਵਾਸ ਕਰਦੇ ਹਨ ਅਤੇ ਜਨੂੰਨੀ ਹੋਣ ਤੱਕ ਜਾਂਦੇ ਹਨ। ਇਸ ਲਈ ਕਿਸੇ ਅਸਪੱਸ਼ਟ ਜਿਹੀ ਹੋਂਦ ਤੇ ਬਹਿਸ ਕਰਨ ਨਾਲੋਂ, ਮੈਂ ਲੋਕਾਂ ਵਿਚਲੇ ਵਿਗਿਆਨਕ ਸੁਭਾਅ ਤੇ ਜਗਿਆਸਾ ਨੂੰ ਜਗਾਉਣ ਲਈ ਕੋਸ਼ਿਸ਼ਾਂ ਕਰਦਾ ਹਾਂ। ਇੱਕ ਵਾਰ ਉਹ ਸੁਆਲ ਪੁੱਛਣਾ ਸ਼ੁਰੂ ਕਰ ਦੇਣ ਫੇਰ ਇਸ ਵਿੱਚ ਕੋਈ ਮੋੜਾ ਨਹੀਂ।

**? ਤੁਸੀਂ ਡਾ.ਅਬਰਾਹਮ ਟੀ.ਕਾਵੂਰ ਦੇ ਕੁਦਰਤੀ ਵਾਰਸ ਕਿਵੇਂ ਬਣੇ।**

➢ ਪਹਿਲਾਂ-ਪਹਿਲ ਮੈਂ ਦੇਵਤਿਆਂ ਤੇ ਗੁਰੂਆਂ ਬਾਰੇ ਜੋ ਕੁਝ ਵੀ ਪੜ੍ਹਿਆ, ਉਸ 'ਚ ਵਿਸ਼ਵਾਸ ਕੀਤਾ। ਮੈਂ ਜੋ ਵੀ ਰਿਧੀਆਂ-ਸਿਧੀਆਂ ਮੰਨੀਆਂ ਜਾਂਦੀਆਂ ਸਨ, ਉਹਨਾਂ ਨੂੰ ਪ੍ਰਾਪਤ ਕਰਨਾ ਚਾਹੁੰਦਾ ਸੀ। 19 ਸਾਲ ਦੀ ਉਮਰ ਵਿੱਚ ਮੈਂ ਗੁਰੂ ਦੀ ਭਾਲ ਲਈ ਚੱਲ ਪਿਆ। ਮੈਂ ਅਰਬਿੰਦੋ ਅਤੇ ਪਿਤਾ ਦੇ ਦੋਸਤ ਟੈਗੋਰ ਕੋਲ ਗਿਆ। ਸੁਆਮੀ ਰਾਮਦਾਸ ਵਾਂਗੂ , ਜਿਸ ਨੇ ਆਪਣੀ ਕਿਤਾਬ 'ਰੱਬ ਦੀ ਖ਼ੋਜ' ਵਿੱਚ ਲਿਖਿਆ ਕਿ ਉਸ ਨੇ ਬਿਨਾ ਪੈਸੇ ਧੇਲੇ ਦੇ ਹਿੰਦੁਸਤਾਨ ਦਾ ਚੱਕਰ ਲਗਾਇਆ ਤੇ ਦਾਅਵਾ ਕੀਤਾ ਕਿ ਰੱਬ ਹੀ ਉਸ ਦੀ ਰੋਟੀ ਟੁੱਕ ਦਾ ਖਿਆਲ ਰੱਖੇਗਾ। ਮੈਂ ਵੀ ਖ਼ਾਲੀ ਜੇਬ ਲੈ ਕੇ ਹਿੰਦੁਸਤਾਨ ਦੇ ਭ੍ਰਮਣ ਲਈ ਘਰੋਂ ਨਿਕਲ ਪਿਆ ਪ੍ਰੰਤੂ ਕਿਸੇ 'ਰੱਬ' ਨੇ ਮੇਰੀ ਕੋਈ ਮੱਦਦ ਨਾ ਕੀਤੀ, ਸਿਰਫ਼ ਮਨੁੱਖ਼ ਹੀ ਕੰਮ ਆਏ। ਮੈਂ ਕਿੰਨੇ ਹੀ ਸੁਆਮੀਆਂ ਨੂੰ ਮਿਲਿਆ, ਜਿਨ੍ਹਾਂ ਨੇ ਮੈਨੂੰ ਕੁੰਡਲਿਨੀ ਜਗਾਉਣ ਦੇ ਗੁਰ ਦੱਸਣ ਦਾ ਭਰੋਸਾ ਦਿੱਤਾ। ਕੁੰਡਲਿਨੀ ਜਾਂ ਕਾਮ ਊਰਜਾ ਨੂੰ ਯੋਗਾ ਰਾਹੀਂ ਸਰੀਰ ਵਿੱਚ ਖ਼ਲਾਅ ਪੈਦਾ ਕਰਕੇ ਸ਼ੁਸ਼ਮਨਾ ਨਾੜੀ ਰਾਹੀਂ ਉਤਾਂਹ ਚੜ੍ਹਾਇਆ ਜਾਂਦਾ ਹੈ। ਵਿਗਿਆਨਕ ਤੌਰ ਤੇ, ਇਹ ਵੀਰਜ਼ ਹੈ, ਜੋ ਉੱਠਦਾ ਹੈ ਪਰ ਨਾੜੀ ਕਿੱਥੇ ਹੈ? ਉਨ੍ਹਾਂ ਦਾ ਆਖਣਾ ਹੈ ਕਿ ਇਹ ਮਾਨਸਿਕ ਨਾੜੀ ਹੈ ਜੋ ਸਿਰਫ਼ ਸਮਾਧੀ 'ਚ ਦਿੱਸਦੀ ਹੈ। ਇਹ ਕੋਰੀ ਕਲਪਨਾ ਹੈ। ਕਾਮ ਊਰਜਾ ਨੂੰ ਕਿਸੇ ਅਲੌਕਿਕ ਸ਼ਕਤੀ 'ਚ ਰੁਪਾਂਤਰ ਨਹੀਂ ਕੀਤਾ ਜਾ ਸਕਦਾ। ਬ੍ਰਹਮਚਾਰ ਜਾਂ ਜਤ-ਸਤ ਪ੍ਰੋਸਟੇਟ ਗਦੂਦ ਨੂੰ ਬੁਰੀ ਤਰ੍ਹਾਂ ਪੀੜਤ ਕਰਦਾ ਹੈ। ਮੈਂ ਦੇਖਿਆ, ਸਾਰੇ ਯੋਗੀ ਤੇ ਰਿਸ਼ੀ ਚਾਲਬਾਜ਼ ਹਨ। ਫਿਰ ਮੇਰੀ ਦਿਲਚਸਪੀ ਹੱਥ ਫੇਰੀਆਂ 'ਚ ਹੋ ਗਈ। ਜੇ ਮੈਂ ਚਾਹੁੰਦਾ, ਦੇਵ ਪੁਰਸ਼ ਬਣ ਕੇ ਬਥੇਰਾ ਧਨ ਕਮਾ ਲੈਣਾ ਸੀ। ਆਮ ਦੇਵ ਪੁਰਸ਼ਾਂ ਦੇ ਮੁਕਾਬਲੇ, ਜੋ ਸਿਰਫ਼ 50-60 ਟ੍ਰਿੱਕ ਜਾਣਦੇ ਹਨ, ਮੈਂ ਲਗਭਗ 1500 'ਕਰਾਮਾਤਾਂ' ਕਰ ਸਕਦਾ ਹਾਂ। ਡਾਕਟਰ ਕਾਵੂਰ ਲੰਕਾ ਤੋਂ ਅਕਸਰ ਆਉਂਦਾ ਰਹਿੰਦਾ ਸੀ ਅਤੇ 1969 ਤੋਂ ਮਗਰੋਂ ਉਸ ਨੇ ਲਗਾਤਾਰ ਕਰਾਮਾਤਾਂ ਦੀਆਂ ਪਾਜ਼ ਉੱਘੜਾਈਆਂ। ਮੈਂ ਸੱਤਿਆ ਸਾਈਂ ਬਾਬੇ ਤੇ ਇੱਕ ਕਿਤਾਬ 'Lure of Miracles' ਲਿਖੀ ਸੀ। ਪ੍ਰਕਾਸ਼ਕ ਨੇ ਇਸ ਨੂੰ ਹੱਥ ਲਗਾਉਣ ਤੋਂ ਇਨਕਾਰ ਕਰ ਦਿੱਤਾ। ਫਿਰ ਮੈਂ ਆਪ ਹੀ ਇਸ ਨੂੰ ਛਪਵਾਇਆ ਤੇ ਡਾ.ਕਾਵੂਰ ਨੇ ਇਸ ਪੁਸਤਕ ਨੂੰ ਜਾਰੀ ਕੀਤਾ। ਮੈਂ ਉਦੋਂ ਕਾਵੂਰ ਨਾਲ ਹੀ ਰਿਹਾ। ਉਸ ਸਮੇਂ ਉਹ ਬਿਮਾਰ ਵੀ ਸੀ ਤੇ ਕਈ ਬੰਦੇ ਉਸ ਨੂੰ ਮਾਰਨ ਨੂੰ ਵੀ ਫਿਰਦੇ ਸਨ। ਮੈਂ ਰੈਸ਼ਨੇਲਿਸਟ ਸੁਸਾਇਟੀ ਦਾ ਮੈਂਬਰ ਬਣ ਗਿਆ। ਅਸੀਂ ਪਿੰਡਾਂ ਵਿੱਚ ਜਾਣ ਲੱਗੇ। ਇਕੱਠ ਕਰਨ ਲਈ, ਮੈਂ ਆਵਦੇ ਜਿਸਮ ਨੂੰ ਅੱਗ ਲਾਉਂਦਾ, ਫਿਰ ਭਾਸ਼ਣ ਦਿੱਤੇ ਜਾਂਦੇ।

**? ਕੀ ਸਾਈਂ ਬਾਬਾ ਦੇ ਕ੍ਰਿਸ਼ਮਿਆਂ ਦੀਆਂ ਸਾਇੰਸ ਨਾਲ ਟਾਕਰਾ ਕਰਨ ਦੀਆਂ ਕੋਸ਼ਿਸ਼ਾਂ ਕਾਮਯਾਬ ਰਹੀਆਂ।**

➢ ਜਦੋਂ ਵੀ ਤੁਸੀਂ ਸਾਈਂ ਬਾਬਾ ਦੀ ਤਸਵੀਰ ਖਰੀਦਣ ਜਾਂਦੇ ਹੋ ਤਾਂ ਉਹ ਫਰੇਮ ਨੂੰ ਪੂੰਝਣ ਦਾ ਬਹਾਨਾ ਕਰਦੇ ਹਨ। ਅਸਲ ਵਿੱਚ ਉਦੋਂ ਉਹ ਫਰੇਮ ਨੂੰ ਮਰਕਿਊਰਕ ਕਲੋਰਾਈਡ ਤੇਜ਼ਾਬ ਨਾਲ ਲਬੇੜ ਦਿੰਦੇ ਹਨ। ਜਦੋਂ ਇਹ ਤੇਜ਼ਾਬ ਹਵਾ ਵਿਚਲੇ ਜਲ ਕਣਾਂ ਨਾਲ ਸੰਪਰਕ ਵਿੱਚ ਆਉਂਦਾ ਹੈ ਤਾਂ ਫਰੇਮ 'ਚੋਂ ਡਿੱਗਦੇ ਪਾਊਡਰ ਨੂੰ 'ਪਵਿੱਤਰ ਸਵਾਹ' ਸਮਝ ਲਿਆ ਜਾਂਦਾ ਹੈ। ਬੇਸ਼ੱਕ ਬਲਿਟਜ਼ ਦਾ ਐਡੀਟਰ ਸਾਈਂ ਬਾਬਾ ਦੇ ਹੱਕ 'ਚ ਲੇਖ ਲਿਖਦਾ ਹੈ। ਮੈਂ ਕੁਰੇਟ ਰਸਾਲੇ 'ਚ ਇਸ



ਦੇ ਖਿਲਾਫ਼ ਲਿਖਿਆ ਹੈ ਜਦਕਿ ਕਰੰਜੀਆਂ ਦੀਆਂ ਲਿਖ਼ਤਾਂ ਇਸ਼ਤਿਹਾਰਬਾਜ਼ੀ ਤੋਂ ਜ਼ਿਆਦਾ ਕੁਝ ਨਹੀਂ ਸਨ।

**? ਤੁਸੀਂ ਹੱਥ ਰੇਖਾਵਾਂ ਅਤੇ ਜੋਤਿਸ਼ ਦੀ ਕਾਟ ਕਿਵੇਂ ਕਰੋਗੇ ਜਦੋਂ ਕਿ ਪੜ੍ਹੇ ਲਿਖੇ ਲੋਕ ਆਵਦੇ ਢਾਰਸ ਲਈ ਇਹਨਾਂ ਵੱਲ ਮੁੜਦੇ ਹਨ।**

➢ ਜਦੋਂ ਤੁਹਾਡੇ ਸਰੀਰ ਵਿੱਚ ਜੋੜ ਹੋਵੇ ਤਾਂ ਇਸ ਦੇ ਸਹਾਰੇ ਲਈ ਕੁਝ ਲਚਕਦਾਰ ਚਮੜੀ ਦੀ ਲੋੜ ਹੈ। ਇਸ ਲਚਕਦਾਰ ਚਮੜੀ 'ਚ ਆਪਣੇ ਆਪ ਡੂੰਘ ਪੈ ਜਾਂਦੇ ਹਨ। ਜੇ ਤੁਸੀਂ ਵੱਖਰੀ ਤਰ੍ਹਾਂ ਦਾ ਕੰਮ ਕਰਨ ਲੱਗ ਜਾਵੋ ਤਾਂ ਇਹਨਾਂ ਦੀ ਦਿਸ਼ਾ ਬਦਲ ਜਾਂਦੀ ਹੈ। ਇਹ ਹੱਥਾਂ ਦੀ ਵਰਤੋਂ ਦੇ ਢੰਗ ਤੇ ਨਿਰਭਰ ਕਰਦਾ ਹੈ। ਇੱਕ ਲਿਖਾਰੀ ਦੇ ਅੰਗੂਠੇ ਹੇਠ ਜ਼ਿਆਦਾ ਲਕੀਰਾਂ ਹੋਣਗੀਆਂ ਪ੍ਰੰਤੂ ਹੱਥਾਂ ਤੋਂ ਵਿਰਵੇ ਲੋਕਾਂ ਬਾਰੇ ਕੀ ਕਹੋਗੇ? ਉਹਨਾਂ ਦਾ ਭਵਿੱਖ ਕੀ ਹੈ? ਸਖ਼ਤ ਜੋੜਾਂ ਵਾਲੇ ਵਿਅਕਤੀ ਦੇ ਹੱਥਾਂ ਦੀਆਂ ਹਥੇਲੀਆਂ ਤੇ ਕੋਈ ਲਾਈਨ ਨਹੀਂ ਹੁੰਦੀ। ਮੇਰੇ ਘਰ ਇੱਕ ਬਾਂਦਰ ਹੈ ਜਿਸ ਦੀਆਂ ਹਥੇਲੀਆਂ ਉੱਪਰ ਵਿਦੇਸ਼ੀ ਫੇਰੀ ਤੇ ਬੇਅੰਤ ਧਨ ਦੀਆਂ ਲਕੀਰਾਂ ਹਨ। ਇੱਕ ਵਾਰ ਮੈਂ ਰੋਮ 'ਚ ਗਿਆ, ਮੈਨੂੰ ਦੇਵ ਪੁਰਸ਼ ਸਮਝ ਕੇ ਲੋਕਾਂ ਦੀ ਭੀੜ ਮੇਰੇ ਦੁਆਲੇ ਜੁੜ ਗਈ। ਮੈਂ ਉਹਨਾਂ ਦੀਆਂ ਹੱਥ ਰੇਖਾਵਾਂ ਪੜ੍ਹਨ ਦਾ ਢੌਂਗ ਕੀਤਾ। ਉਹਨਾਂ ਨੇ ਮੇਰਾ ਧੰਨਵਾਦ ਕੀਤਾ ਤੇ ਪੈਸੇ ਵੀ ਭੇਂਟ ਕੀਤੇ। ਨੌਸਤ੍ਰੇਡੈਮਸ ਨੂੰ ਲਵੋ। ਉਸ ਦੀਆਂ ਮੌਲਿਕ ਭਵਿੱਖ਼ਬਾਣੀਆਂ ਅਸਪੱਸ਼ਟ ਹਨ। ਵਿਆਖਿਆਕਾਰਾਂ ਨੇ ਇਸ ਨੂੰ ਆਵਦੇ ਅਰਥ ਦਿੱਤੇ। ਜਦੋਂ ਵੀ ਕੁਝ ਵਾਪਰ ਜਾਂਦਾ ਹੈ ਤਾਂ ਇਹ ਵਿਆਖਿਆਕਾਰ ਰੌਲਾ ਪਾ ਦਿੰਦੇ ਹਨ ਪਰ ਪਹਿਲਾਂ ਨਹੀਂ ਬੋਲਦੇ। ਐਰਿਕ ਚੇਥਮ ਮੁੱਖ ਵਿਆਖਿਆਕਾਰ ਮੁਤਾਬਕ, ਇੰਦਰਾ ਗਾਂਧੀ ਦੀ ਮੌਤ ਦੀ ਭਵਿੱਖ਼ ਬਾਣੀ ਕੀਤੀ ਸੀ। ਜੇ ਤੁਸੀਂ ਅਸਲੀ ਚੌਪਈ ਪੜ੍ਹੋ ਤਾਂ ਉਸ ਵਿੱਚ ਸਿਰਫ਼ ਹੱਤਿਆ ਦਾ ਜ਼ਿਕਰ ਕੀਤਾ ਗਿਆ ਹੈ। ਇਹ ਮਹਾਤਮਾ ਗਾਂਧੀ ਤੋਂ ਲੈ ਕੇ ਇੰਦਰਾ ਗਾਂਧੀ ਤੱਕ ਕੋਈ ਵੀ ਹੋ ਸਕਦਾ ਹੈ। ਗਿਆਤਰੀ ਵਾਸੂਦੇਵਾ ਜੋ ਜੋਤਿਸ਼ ਬਾਰੇ ਪਰਚਾ ਕੱਢਦੀ ਹੈ, ਨੇ ਭਵਿੱਖ਼ਬਾਣੀ ਕੀਤੀ ਸੀ ਕਿ ਚੋਣਾਂ ਦੌਰਾਨ ਕੋਈ ਸਿਆਸੀ ਕਤਲ ਹੋਵੇਗਾ ਤੇ ਰਾਜੀਵ ਦੇ ਸਿਤਾਰੇ ਢਹਿੰਦੀ ਕਲਾ ਵਿੱਚ ਹੋਣਗੇ ਪਰ ਕੀ ਕਦੇ ਕੋਈ ਇਲੈੱਕਸ਼ਨ ਬਿਨਾ ਕਤਲ ਦੇ ਨੇਪਰੇ ਚੜ੍ਹੀ ਹੈ? ਫਿਰ ਉਸ ਦੀ ਭਵਿੱਖ਼ਬਾਣੀ ਦੇ ਦੂਸਰੇ ਹਿੱਸੇ ਦਾ ਕੀ ਬਣਿਆ? ਉਸ ਨੂੰ ਉਹ ਮੌਜ ਨਾਲ ਹੀ ਭੁੱਲ ਗਈ।

**? ਧਰਮ ਅਤੇ ਸਿਆਸਤ ਨੂੰ ਇੱਕ ਕਰਨ ਦੇ ਮੌਜੂਦਾ ਰੁਝਾਨ ਬਾਰੇ ਤੁਹਾਡਾ ਕੀ ਖਿਆਲ ਹੈ।**

➢ ਭਾਰਤੀ ਜਨਤਾ ਪਾਰਟੀ ਦਾ ਇਹ ਦਾਅਵਾ ਕਿ ਭਾਰਤੀ ਧਰਮ, ਹਿੰਦੂ ਧਰਮ ਹੈ ਬਿਲਕੁਲ ਹੀ ਸਹੀ ਨਹੀਂ। ਭਾਰਤ ਵਿੱਚ ਕਦੇ ਕੋਈ ਧਰਮ ਨਹੀਂ ਰਿਹਾ। ਕੇਵਲ ਦਾਰਸ਼ਨਿਕ ਰੁਝਾਨ ਰਹੇ ਹਨ। ਵੇਦਾਂ ਅਤੇ ਉਪਨਿਸ਼ਦਾਂ ਵਿੱਚ 'ਰੱਬ' ਦਾ ਕੋਈ ਜ਼ਿਕਰ ਨਹੀਂ। ਕੇਵਲ ਬਹਿਸ ਮੁਬਾਹਸੇ ਤੇ ਵਿਚਾਰ ਵਟਾਂਦਰਾ ਹੈ। ਰਿਗਵੇਦ ਦੇ ਨਾਸਾਦੀਆ ਸੂਤਰ ਮੁਤਾਬਿਕ, ਜਿਸ 'ਚ ਇਹ ਵਿਚਾਰਿਆ ਗਿਆ ਹੈ, ਕਿ 'ਰੱਬ' ਨੇ ਸਾਡੀ ਸਿਰਜਣਾ ਕੀਤੀ? ਅਸੀਂ ਗਰਮੀਂ 'ਚੋਂ ਪੈਦਾ ਹੋਏ ਅਤੇ 'ਰੱਬ' ਮਨੁੱਖੀ ਮਨ ਦੀ ਕਾਢ ਹੈ। ਇੱਥੋਂ ਤੱਕ ਕਿ ਬੁਨਿਆਦੀ ਤੌਰ ਤੇ ਭਗਵਤ ਗੀਤਾ ਵੀ, ਨਾਸਤਿਕ ਦਰਸ਼ਨ ਤੇ ਖੜ੍ਹੀ ਹੈ। ਸ਼ੰਕਰਾਚਾਰੀਆ ਨੇ ਇਸ ਨੂੰ, ਈਸ਼ਵਰਵਾਦੀ ਦਰਸ਼ਨ 'ਚ ਤਬਦੀਲ ਕੀਤਾ ਹੈ। ਧਿਆਨਾਂ ਸਲੋਕਾ ਮੁਤਾਬਕ ਤੁਸੀਂ 'ਰੱਬ' ਨੂੰ ਕੇਵਲ ਮਨ ਵਿੱਚ ਹੀ ਵੇਖ ਸਕਦੇ ਹੋ। ਇਹ ਸੱਚ ਹੈ, ਕਿ ਉਸ ਦੀ ਸਿਰਫ਼ ਕਲਪਨਾ ਵਿੱਚ ਹੋਂਦ ਹੈ। ਧਰਮ ਵੱਡਾ ਵਪਾਰ ਬਣ ਚੁੱਕਾ ਹੈ। ਗੀਤਾ ਨੂੰ ਧਰਮ ਦੀ ਪੁੱਠ ਦਿੱਤੀ ਗਈ। ਨਾਗਪੁਰ ਵਿੱਚ, ਜਿੱਥੇ ਮੈਂ 'ਓਮ' ਦੀ ਇੱਕ ਸ੍ਰਿਸ਼ਟੀ ਮੰਤਰ ਵਜੋਂ (ਸਿਰਜਣਾ ਦਾ ਬਿੰਬ) ਵਿਆਖਿਆ ਕਰ ਰਿਹਾ ਸੀ, ਆਰ.ਐੱਸ.ਐੱਸ. ਦੇ 200 ਵਿਦਿਆਰਥੀ ਗੁੱਸੇ ਵਿੱਚ ਮੇਰੇ ਤੇ ਟੁੱਟ ਪਏ। ਮੈਂ ਉਹਨਾਂ ਨੂੰ ਸ਼ਾਂਤ ਕੀਤਾ ਤੇ ਮੁੱਦੇ ਉੱਪਰ ਬਹਿਸ ਕਰਨ ਦਾ ਸੱਦਾ ਦਿੱਤਾ। ਮੈਂ ਉੱਥੇ ਮੁਹੱਬਤ ਬਾਰੇ ਗੱਲ ਕੀਤੀ। ਬਹਿਸ ਤੋਂ ਬਾਅਦ ਉਹ ਸਹਿਮਤ ਹੋ ਗਏ ਤੇ ਰੈਸ਼ਨੇਲਿਜ਼ਮ ਦੇ ਪੈਰੋਕਾਰ ਬਣ ਗਏ।

**? ਤੁਹਾਡਾ Dial a Guru ਸਕੀਮ ਬਾਰੇ ਕੀ ਕਹਿਣਾ ਹੈ।**

➢ ਤੁਹਾਨੂੰ ਪਤੈ, ਨਿਰਮਲਾ ਦੇਵੀ ਸ਼੍ਰੀਵਾਸਤਵਾ ਪਹਿਲੀ ਦੇਵ ਪੁਰਸ਼ ਔਰਤ ਹੈ, ਜਿਸ ਨੇ ਸਾਡੇ ਤੋਂ ਬਚਣ ਲਈ ਪ੍ਰਧਾਨ ਮੰਤਰੀ ਦੇ ਬਾਰ ਮੂਹਰੇ ਧਰਨਾ ਮਾਰਿਆ। ਅਸੀਂ ਉਸ ਨੂੰ ਮੈਜਿਕ ਰੈਮਿਡੀਜ਼ (ਇਤਰਾਜ਼ਯੋਗ ਇਸ਼ਤਿਹਾਰਬਾਜ਼ੀ) ਐਕਟ ਅਤੇ Medical Practitioners Act ਥੱਲੇ ਨੋਟਿਸ ਦਿੱਤਾ ਸੀ ਜਿਸ ਮੁਤਾਬਿਕ ਕੋਈ ਵੀ ਬੰਦਾ, ਬਿਨਾ ਮੈਡੀਕਲ ਲਾਇਸੈਂਸ ਲਿਆਂ, ਕਿਸੇ ਦਾ ਇਲਾਜ ਨਹੀਂ ਕਰ ਸਕਦਾ। ਅਸੀਂ ਉਸ ਦਾ ਭਾਂਡਾ ਭੰਨਿਆ। ਮੈਂ 800 ਸਾਲ ਉਮਰ ਹੋਣ ਦਾ ਦਾਅਵਾ ਕਰਨ ਵਾਲੇ ਪ੍ਰਭਾਕਰ ਯੋਗੀ ਕੋਲ ਕਟੋਰਾਕਾਰਾ ਵਿਖੇ ਗਿਆ ਜੋ ਕੇਰਲਾ ਨਾਲੋਂ ਵੱਡੀ ਉਮਰ ਦਾ ਸੀ। ਉਸ ਨੇ ਮਿਲਣ ਤੋਂ ਇਨਕਾਰ ਕਰ ਦਿੱਤਾ। 1980 'ਚ ਲੰਕਾ ਤੋਂ ਜਪਾਨਮ ਸਿੱਧਮ ਨੇ ਐਲਾਨ ਕੀਤਾ ਕਿ ਰੱਬ ਦੀ ਹੋਈ ਮੇਹਰ ਸਦਕਾ ਉਹ ਨੰਗੇ ਸਿਰ ਨਾਲ 100 ਨਾਰੀਅਲ ਤੋੜ ਸਕਦਾ ਹੈ। ਅਸੀਂ ਉਸ ਨੂੰ ਧਿਆਨ ਨਾਲ ਦੇਖਿਆ ਤਾਂ ਪਤਾ ਲੱਗਾ ਕਿ ਉਹ ਸਿਰਫ਼ ਨਰਮ ਨਾਰੀਅਲ ਹੀ ਤੋੜ ਰਿਹਾ ਸੀ, ਜੋ ਅਸੀਂ ਵੀ ਤੋੜ ਸਕਦੇ ਸੀ। ਅਸੀਂ ਅੱਖ ਬਚਾ ਕੇ ਉਸ ਦੇ ਝੋਲੇ ਵਿਚਲੇ ਨਰਮ ਨਾਰੀਅਲਾਂ ਵਿੱਚੋਂ ਬਦਲ ਕੇ ਇੱਕ ਸਖ਼ਤ ਨਾਰੀਅਲ ਰੱਖ ਦਿੱਤਾ। ਮੰਦਰ ਵਿੱਚ ਉਹ ਉਸ ਨੂੰ ਤੋੜ ਨਾ ਸਕਿਆ। ਆਵਦਾ ਪੱਲਾ ਛੁਡਾਉਣ ਲਈ ਉਸ ਨੇ ਕਿਹਾ ਕਿ ਸਵੇਰੇ-ਸਵੇਰੇ ਉਸ ਨੇ ਨਹਾਉਂਦੀ ਇੱਕ ਨੰਗੀ ਔਰਤ ਨੂੰ ਵੇਖ ਲਿਆ ਸੀ ਜਿਸ ਕਰਕੇ ਉਸ ਦੀ ਬਿਰਤੀ ਇਕਾਗਰ ਨਹੀਂ ਹੋ ਸਕੀ ਪ੍ਰੰਤੂ ਲੋਕ ਉਸ ਦੀ ਹੱਥਫੇਰੀ ਨੂੰ ਸਮਝ ਚੁੱਕੇ ਸਨ।

**? ਅੱਜ ਕੱਲ ਤੁਹਾਡੇ ਕੀ ਰੁਝੇਵੇਂ ਹਨ।**

➢ ਮੈਂ **The Indian Skeptic** ਨਾਂ ਦਾ ਪਰਚਾ ਕੱਢਦਾ ਹਾਂ। ਰਾਹੁਲ ਸਿੰਘ ਤੇ ਮਾਰਗਨੇਟ ਭੱਟੀ ਇਸ ਦੇ ਸੰਪਾਦਕੀ ਬੋਰਡ ਦੇ ਮੈਂਬਰ ਹਨ। ਸਾਲ ਵਿੱਚ ਦੋ ਵਾਰ ਮੈਂ ਵਿਦੇਸ਼ ਜਾਂਦਾ ਹਾਂ। ਵਿਦੇਸ਼ਾਂ ਵਿੱਚ ਮੈਂ ਹੁਣ ਤੱਕ 70 ਟੀ.ਵੀ. ਸ਼ੋਅ ਕਰ ਚੁੱਕਾ ਹਾਂ। ਬੇਸ਼ੱਕ ਇੱਥੇ ਇੱਕ ਵੀ ਨਹੀਂ ਕੀਤਾ। ਕੇਰਲਾ ਤੋਂ ਬਾਅਦ ਮਹਾਰਾਸ਼ਟਰ ਸਾਡਾ ਆਧਾਰ ਖ਼ੇਤਰ ਹੈ। ਉੱਥੇ ਲਗਭਗ 12 ਜਥੇਬੰਦੀਆਂ ਸਾਡੇ ਨਾਲ ਜੁੜੀਆਂ ਹੋਈਆਂ ਹਨ। ਨੈਸ਼ਨਲ ਕੌਂਸਲ ਆਫ਼ ਟੈਕਨਾਲੌਜੀ ਨੇ ਮੈਨੂੰ ਫ਼ੈਲੋਸ਼ਿਪ ਦਿੱਤੀ ਹੋਈ ਹੈ ਇਸ ਅਧੀਨ ਮੇਰੇ ਜ਼ਿੰਮੇ ਇਹ ਕੰਮ ਹਨ :

- ਚੋਣਵੇਂ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਸਿੱਖਿਅਤ ਕਰਕੇ ਉਨ੍ਹਾਂ ਨੂੰ ਕੁਲਵਕਤੀਆਂ ਵਜੋਂ ਤਿਆਰ ਕਰਨਾ।
- ਫ਼ਿਲਮਾਂ ਅਤੇ ਟੀ.ਵੀ.ਨਿਰਮਾਤਾਵਾਂ ਨਾਲ ਮਿਲ ਕੇ, ਕਰਾਮਾਤਾਂ ਤੇ ਹੱਥਫੇਰੀਆਂ ਸਬੰਧੀ ਵਿਗਿਆਨਕ ਵਿਆਖਿਆਮਈ

ਬਾਕੀ ਸਫ਼ਾ 16 'ਤੇ

# ਪੁਨਰ-ਜਨਮ ਇੱਕ ਮਿੱਥ

ਹੇਮ ਰਾਜ ਸਟੈਨੋ

30 ਦਸੰਬਰ, 2007, ਨੂੰ ਪੰਜਾਬੀ ਟ੍ਰਿਬਿਊਨ ਵਿੱਚ ਪ੍ਰੋ.ਤਰਲੋਚਨ ਸਿੰਘ ਮਹਾਜਨ (ਪ੍ਰੋ.ਸਾਹਿਬ) ਦਾ "ਪੁਨਰ-ਜਨਮ ਇੱਕ ਵਿਗਿਆਨਕ ਸੱਚਾਈ" ਸਿਰਲੇਖ ਹੇਠ ਲੇਖ ਪ੍ਰਕਾਸ਼ਿਤ ਹੋਇਆ ਹੈ। ਇਸ 'ਚ ਉਨ੍ਹਾਂ ਨੇ ਦੋ ਕਿੱਸਿਆਂ ਦੀ ਕਥਾ ਕਰਕੇ ਅਤੇ ਭੌਤਿਕ ਵਿਗਿਆਨਕ ਦੇ ਨਿਯਮਾਂ ਰਾਹੀਂ ਪੁਨਰ-ਜਨਮ ਨੂੰ ਵਿਗਿਆਨਕ ਸੱਚਾਈ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਸੀਂ ਇਨ੍ਹਾਂ ਦੋਨਾਂ ਪੱਖਾਂ 'ਤੇ ਵਿਚਾਰ ਕਰਕੇ ਦੱਸਦੇ ਹਾਂ ਕਿ ਅਸਲੀਅਤ ਕੀ ਹੈ। ਵਿਚਾਰ-ਚਰਚਾ ਵਿੱਚ ਪੁਨਰ-ਜਨਮ ਸਬੰਧੀ ਹੋਰ ਕਿਸੇ ਨੁਕਤੇ ਨੂੰ ਨਹੀਂ ਲਵਾਂਗੇ।

ਪਹਿਲਾ ਕਿੱਸਾ ਪਾਇਲ ਦੇ ਤਾਰਨਜੀਤ ਦੀ ਮੌਤ ਹੋਣ ਅਤੇ ਉਸਦੇ ਸਤਨਾਮ ਵਜੋਂ ਚਕਚੌਲਾ ( ਜਲੰਧਰ) ਵਿੱਚ ਜਨਮ ਲੈਣ ਬਾਰੇ ਹੈ। ਉਨ੍ਹਾਂ ਲਿਖਿਆ ਹੈ ਕਿ ਇਸ ਬਾਰੇ ਫੋਰਿਸਕ ਮਾਹਰ ਪ੍ਰੋ.ਵਿਕਰਮ ਚੌਹਾਨ ਨੇ ਖੋਜ ਕੀਤੀ ਸੀ ਅਤੇ "ਇਸ ਖੋਜ ਨੂੰ ਝਾਂਸੀ ਯੂਨੀਵਰਸਿਟੀ ਬੁੰਦੇਲਖੰਡ ਵਿਖੇ ਹੋਈ ਨੈਸ਼ਨਲ ਕਾਨਫਰੰਸ ਵਿਚ ਵਿਚਾਰਨ ਉਪਰੰਤ ਸਹੀ ਪਾਇਆ ਗਿਆ। "

ਪ੍ਰੋ.ਸਾਹਿਬ ਨੇ ਦੋਨੋਂ ਕਿੱਸਿਆਂ ਦੀ ਕਥਾ ਤਾਂ ਕਰ ਦਿੱਤੀ ਪਰ ਜਦੋਂ ਅਸੀਂ ਉਨ੍ਹਾਂ ਨੂੰ ਟੈਲੀਫੋਨ 'ਤੇ ਪੁੱਛਿਆ ਤਾਂ ਉਨ੍ਹਾਂ ਦਾ ਜਵਾਬ ਸੀ- " ਮੈਂ ਅਖਬਾਰਾਂ ਵਿੱਚੋਂ ਜਾਂ ਕਿਤਾਬਾਂ ਵਿੱਚੋਂ ਜੋ ਪੜ੍ਹਿਆ, ਲਿਖ ਦਿੱਤਾ"। ਉਨ੍ਹਾਂ ਨੇ ਇਹ ਵੀ ਮੰਨਿਆ ਕਿ ਉਨ੍ਹਾਂ ਨੇ ਪ੍ਰੋ.ਵਿਕਰਮ ਚੌਹਾਨ ਜਾਂ ਯੂਨੀਵਰਸਿਟੀ ਨਾਲ ਕੋਈ ਸੰਪਰਕ ਨਹੀਂ ਕੀਤਾ।

ਅਸੀਂ ਉਸ ਯੂਨੀਵਰਸਿਟੀ ਨੂੰ ਲਿਖਤੀ ਤੌਰ 'ਤੇ ਬੇਨਤੀ ਕਰਕੇ ਸਪੱਸ਼ਟੀਕਰਣ ਮੰਗਿਆ ਸੀ। ਪਰ ਯੂਨੀਵਰਸਿਟੀ ਦੇ ਅਧਿਕਾਰੀ ਡਾ.ਪ੍ਰਵੀਨ ਕੁਮਾਰ ਜੰਜੂਆ ਜੀ ਨੇ ਸਾਡਾ ਪੱਤਰ ਪਹੁੰਚਣ 'ਤੇ ਆਪ ਹੀ ਸਾਨੂੰ ਟੈਲੀਫੋਨ ਰਾਹੀਂ ਕਿਹਾ ਕਿ 2002 ਵਿੱਚ ਇੱਕ ਸਾਇੰਸ ਕਾਨਫਰੰਸ ਕਰਾਈ ਗਈ ਸੀ। ਇਸ ਵਿੱਚ ਪ੍ਰੋ.ਚੌਹਾਨ ਨੇ ਆਪਣਾ ਪੇਪਰ ਪੜ੍ਹਿਆ ਸੀ। ਇਸ ਦਾ ਕੀ ਬਣਿਆ?, ਇਸ ਬਾਰੇ ਉਹ ਲਿਖਤੀ ਤੌਰ 'ਤੇ ਕੁੱਝ ਦੇਣ ਤੋਂ ਅਸਮਰਥ ਹਨ।

ਇਸ ਤੋਂ ਇਲਾਵਾ ਇਸ ਦੀ ਪੜਤਾਲ ਸਾਡੀ ਤਰਕਸ਼ੀਲ ਸੁਸਾਇਟੀ ਨੇ ਕੀਤੀ ਸੀ। ਬੱਚੇ ਨੂੰ ਉਸਦਾ ਤਾਇਆ ਸਾਰੀਆਂ ਗੱਲਾਂ ਸਿਖਾ ਰਿਹਾ ਸੀ। ਇਹ ਕਿੱਸਾ ਝੂਠਾ ਸਾਬਤ ਪਾਇਆ ਗਿਆ ਸੀ। ਇਸ ਬਾਰੇ ਉਸੇ ਸਮੇਂ ਖਬਰ ਵੀ ਪ੍ਰਕਾਸ਼ਤ ਕਰਵਾ ਦਿੱਤੀ ਗਈ ਸੀ।

ਹੁਣ ਦੂਸਰੇ ਕਿੱਸੇ ਬਾਰੇ। ਇਸ ਵਿੱਚ ਲੱਜ਼ੀ ਦੇ ਮਰਨ ਉਪਰੰਤ ਉਸਦੇ ਸ਼ਾਂਤੀ ਵਜੋਂ ਪੁਨਰ-ਜਨਮ ਦਾ ਕਿੱਸਾ ਹੈ। ਇਹ ਕੇਸ ਵੀ ਉਸ ਸਮੇਂ ਹੋਈਆਂ "ਬੋਧੀ ਗੋਸ਼ਟੀਆਂ" ਵਿਚ ਬਹਿਸ ਦਾ ਵਿਸ਼ਾ ਬਣਿਆ ਸੀ। ਅਸੀਂ ਉਸ ਬਹਿਸ ਦੇ ਕੁੱਝ ਅੰਸ਼ ਪੇਸ਼ ਕਰਦੇ ਹਾਂ:

"ਵੀਤਾਂਗੇ:...ਮੈਨੂੰ ਕਾਵੂਰ ਸਾਹਿਬ... ਨੇ...ਪੁਨਰ ਜਨਮ ਦੇ ਕੇਸ ਦਾ ਰੀਕਾਰਡ ਦਿੱਤਾ। ਮੇਰਾ ਖਿਆਲ ਹੈ ਉਸ ਦਾ ਨਾਂ ਸ਼ਾਂਤੀ ਦੇਵੀ ਸੀ। ..
ਪ੍ਰਧਾਨ: ਕੀ ਤੁਸੀਂ ਸਬੂਤ ਬਾਰੇ ਕੁੱਝ ਦੱਸੋਗੇ।
ਕਵੂਰ: ਵੀਤਾਂਗੇ ਸਾਹਿਬ ਨੇ ਸ਼ਾਂਤੀ ਦੇਵੀ ਦੇ ਕੇਸ ਦੀ ਗੱਲ ਕੀਤੀ ਹੈ। ਮੇਰਾ ਖਿਆਲ ਹੈ ਕਿ 1947 ਵਿਚ ਮੈਂ ਇਹਨਾਂ ਨੂੰ ਕੁੱਝ ਕਾਗਜ਼ ਦਿੱਤੇ ਸਨ, ਜਿਹੜੇ 1942 ਵਿੱਚ ਮੈਨੂੰ ਸ਼ਾਂਤੀ ਦੇਵੀ ਦੇ ਪਿਤਾ ਵੱਲੋਂ ਪ੍ਰਾਪਤ ਹੋਏ ਸਨ।..ਕੈਨਨ ਦੀ ਕਿਤਾਬ ਪੜ੍ਹਨ ਪਿੱਛੋਂ (ਪ੍ਰਧਾਨ ਨੇ ਟੋਕ ਦਿੱਤਾ)
ਪ੍ਰਧਾਨ: ਕਾਵੂਰ...ਮੈਨੂੰ ਅਫਸੋਸ ਹੈ ਕਿ ਮੈਂ ਤੁਹਾਨੂੰ ਟੋਕ ਰਿਹਾ ਹਾਂ.।
ਕਵੂਰ: ਪ੍ਰਧਾਨ ਜੀ... ਮੇਰੇ ਕੋਲ ਪੁਨਰ ਜਨਮੀ ਧੀ ਅਤੇ ਉਸਦੇ ਬਾਪ ਦੀ ਇੱਕ ਚਿੱਠੀ ਹੈ ਜਿਹੜੀ ਉਸਨੇ ਮੇਰੀ ਚਿੱਠੀ ਦੇ ਉੱਤਰ ਵਿੱਚ ਭੇਜੀ ਸੀ (ਪ੍ਰਧਾਨ ਨੇ ਟੋਕ ਦਿੱਤਾ)
ਪ੍ਰਧਾਨ: ਤੁਸੀਂ ਇਹ ਚਿੱਠੀ ਅਗਲੇ ਜਾਂ ਉਸ ਤੋਂ ਅਗਲੇ ਸ਼ੈਸ਼ਨ ਵਿਚ ਪੇਸ਼ ਕਰ ਸਕਦੇ ਹੋ।" (11 ਅਪ੍ਰੈਲ,1969 ਨੂੰ ਪ੍ਰਸਾਰਤ)

ਅਗਲੀ ਗੋਸ਼ਟੀ ਵਿੱਚ ਹਵਾਲਾ ਇਉਂ ਹੈ:

"ਕਾਵੂਰ: ਪਿਛਲੀ ਅਧੂਰੀ ਬਹਿਸ ਦਾ ਕੀ ਬਣੇਗਾ? ਜੇਕਰ ਗਲਤ ਬਿਆਨ ਦਿੱਤੇ ਜਾਣਗੇ ਅਤੇ ਮੈਂ ਚੁੱਪ ਰਹਾਂਗਾ ਤਾਂ ਸਰੋਤੇ ਇਹ ਪ੍ਰਭਾਵ ਲੈਣਗੇ ਕਿ ਮੈਂ ਉਨ੍ਹਾਂ ਨਾਲ ਸਹਿਮਤ ਹਾਂ ਜਾਂ ਬੌਧਿਕ ਪੱਖੋਂ ਮੈਂ ਸਮਝੌਤਾ ਕਰ ਰਿਹਾ ਹਾਂ ਜਾਂ ਤੱਥਾਂ ਨੂੰ ਛੁਪਾ ਰਿਹਾ ਹਾਂ। ਪਿਛਲੀ ਵਾਰ ਅਸੀਂ ਸ਼ਾਂਤੀ ਦੇਵੀ ਦੇ ਪੁਨਰ-ਜਨਮ ਬਾਰੇ ਬਹਿਸ ਕੀਤੀ ਸੀ ਪਰ ਬਹਿਸ ਪੂਰੀ ਨਹੀਂ ਸੀ ਹੋ ਸਕੀ। ਪਰ ਅੱਜ ਤੁਸੀਂ ਮੌਕਾ ਹੀ ਨਹੀਂ ਦੇ ਰਹੇ।
ਪ੍ਰਧਾਨ: ਗਨੰਤੀਲੇਕਾ ਦੇ ਕੇਸ ਤੋਂ ਉਲਟ ਸ਼ਾਂਤੀ ਦੇਵੀ ਦੇ ਕੇਸ ਦੀ ਜਾਂਚ ਪੜਤਾਲ ਕਿਸੇ ਮਾਹਰ ਮਨੋ-ਚਕਿਤਸਕ ਨੇ ਨਹੀਂ ਕੀਤੀ ਸੀ। ...।" (10 ਮਈ, 1969 ਨੂੰ ਪ੍ਰਸਾਰਤ)[1]

ਸੋ ਇਸ ਤੋਂ ਸਹਿਜੇ ਹੀ ਅਨੁਮਾਨ ਲੱਗ ਸਕਦਾ ਹੈ ਕਿ ਸ਼ਾਂਤੀ ਦੇਵੀ ਦੇ ਪੁਨਰ-ਜਨਮ ਨੂੰ ਡਾ.ਕਾਵੂਰ ਨੇ ਗਲਤ ਸਿੱਧ ਕਰ ਦਿੱਤਾ ਹੋਇਆ ਸੀ। ਉਨ੍ਹਾਂ ਕੋਲ ਲਿਖਤੀ ਸਬੂਤ ਵੀ ਮੌਜੂਦ ਸਨ, ਜੋ ਉਨ੍ਹਾਂ ਨੂੰ ਟੋਕਣ ਕਰਕੇ ਉਹ ਪੇਸ਼ ਨਹੀਂ ਕਰ ਸਕੇ।

ਇਹ ਤਾਂ ਹੈ ਪੁਨਰ-ਜਨਮ ਦੇ ਕਿੱਸਿਆਂ ਬਾਰੇ ਗੱਲ। ਹੁਣ ਭੌਤਿਕ ਵਿਗਿਆਨਕ ਵਾਲੇ ਨੁਕਤੇ ਵੱਲ ਆਉਂਦੇ ਹਾਂ। ਪਹਿਲਾਂ ਅਸੀਂ ਪ੍ਰੋ.ਸਾਹਿਬ ਦੇ ਲੇਖ ਦਾ ਉਸ ਹਿੱਸੇ ਦਾ ਸਾਰ ਪੇਸ਼ ਕਰਦੇ ਹਾਂ ਜਿਸ ਨੂੰ ਉਨ੍ਹਾਂ ਨੇ ਪੁਨਰ-ਜਨਮ ਲਈ ਆਧਾਰ ਬਣਾਇਆ ਹੈ।

ਉਹ ਲਿਖਦੇ ਹਨ," ... ਹਰ ਰੋਜ਼ ਜਦੋਂ ਮਨੁੱਖ ਸੌਂਦਾ ਹੈ ਤਾਂ ਉਸ ਦਾ ਥੋੜ੍ਹੇ ਜਿਹੇ ਸਮੇਂ ਲਈ ਮਰਨਾ ਹੁੰਦਾ ਹੈ। ਨੀਂਦ ਵਿਚ ਉਹ ਇਸ ਭੌਤਿਕ ਸੰਸਾਰ ਤੋਂ ਕੱਟ ਜਾਂਦਾ ਹੈ।...ਉਹ ਕੁਝ ਪੁਰਾਣੇ ਅਤੇ ਨਵੇਂ ਰਿਸ਼ਤਿਆਂ ਅਤੇ ਘਟਨਾਵਾਂ ਵਿਚੋਂ ਲੰਘਦਾ ਹੈ ਪਰ ਜਦੋਂ ਨੀਂਦ ਖੁੱਲ੍ਹਦੀ ਹੈ ਤਾਂ ਉਹ ਇਸ ਨੂੰ ਸੁਫਨੇ ਦਾ ਨਾਂ ਦਿੰਦਾ ਹੈ। ਇਹੋ ਸਿਧਾਂਤ ਉਦੋਂ ਵਾਪਰਦਾ ਹੈ ਜਦੋਂ ਉਹ ਅਸਲ ਵਿਚ ਮਰਦਾ ਹੈ। ਪਰ ਹੁਣ ਨੀਂਦ ਲੰਬੇ ਸਮੇਂ ਦੀ ਹੈ ਅਤੇ ਇਸ ਨੀਂਦ ਦੇ ਸੁਫਨੇ ਨਾ ਹੋ ਕੇ ਨਾ-ਬਿਆਨੀ ਕੀਤੀ ਜਾ ਸਕਣ ਵਾਲੀ ਸੱਚਾਈ ਹੁੰਦੀ ਹੈ।

...ਜਦੋ ਉਹ (ਇਨਸਾਨ-ਲੇਖਕ) ਮਾਂ ਦੇ ਪੇਟ ਵਿਚ ਸੀ ਤਾਂ ਉਹ ਕਿੰਨਾ ਕੁ ਸੀ? ਇਸ ਤੋਂ ਵੀ ਪਹਿਲਾਂ ਜਦੋਂ ਉਹ ਬੀਜ ਸੀ ਤਾਂ ਉਹ ਕਿੰਨਾ ਕੁ ਸੀ? ਤਾਂ ਕੀ ਅਸਲ ਵਿਚ ਸ਼ੁਰੂ ਤੋਂ ਉਹ ਇਕ ਬੀਜ ਹੀ ਸੀ। ਨਹੀਂ, ਉਹ ਬੀਜ ਨਹੀਂ ਸੀ? ਤਾਂ ਫਿਰ ਕੀ ਸੀ?" ਅਤੇ ਅੱਗੇ "...ਵਿਗਿਆਨ ਦੇ ਨਿਯਮ ਮੁਤਾਬਕ ਊਰਜਾ ਨੂੰ ਨਾ ਤਾਂ ਕੋਈ ਬਣਾ



ਸਕਦਾ ਹੈ ਨਾ ਹੀ ਇਸ ਨੂੰ ਖਤਮ ਕੀਤਾ ਜਾ ਸਕਦਾ ਹੈ। ਹਾਂ ਇਸ ਦੀਆਂ ਸ਼ਕਲਾਂ ਨੂੰ ਬਦਲਿਆ ਜਾ ਸਕਦਾ ਹੈ ਅਤੇ ਕੁਝ ਊਰਜਾ ਇਸ ਬ੍ਰਹਿਮੰਡ ਵਿਚ ਇਕਸਾਰ ਰਹਿੰਦੀ ਹੈ (ਘਟਦੀ ਜਾਂ ਵਧਦੀ ਨਹੀਂ).."

ਅੱਗੇ। "ਤਾਂ ਫਿਰ ਚੇਤਨਾ ਵੀ ਤਾਂ ਇਕ ਊਰਜਾ ਦਾ ਹੀ ਰੂਪ ਹੈ। ਇਸ ਨੂੰ ਵੀ ਨਾ ਤਾਂ ਬਣਾਇਆ ਜਾ ਸਕਦਾ ਹੈ ਅਤੇ ਨਾ ਹੀ ਖਤਮ ਕੀਤਾ ਜਾ ਸਕਦਾ ਹੈ। ਇਸ ਦਾ ਰੂਪਾਂਤਰਣ ਹੁੰਦਾ ਹੈ। ਹਾਂ, ਇਸ ਦਾ ਰੂਪਾਂਤਰਣ ਹੋਣਾ ਅਵੱਸ਼ ਹੈ ਕਿਉਂਕਿ ਇਹ ਸਮੇਂ ਦੇ ਅਧੀਨ ਹੈ।..."

ਸੋ ਪੁਨਰ-ਜਨਮ ਨੂੰ ਸਾਬਤ ਕਰਨ ਲਈ ਉਨ੍ਹਾਂ ਨੇ ਊਰਜਾ ਨੂੰ ਆਧਾਰ ਬਣਾ ਕੇ ਇਸ ਦੁਆਲੇ ਸਾਰੀ ਗੱਲ ਘੁਮਾਈ ਹੈ। ਅਸੀਂ ਵੀ ਅਗਲੀ ਵਿਚਾਰ-ਚਰਚਾ ਇਸ ਨੁਕਤੇ 'ਤੇ ਕੇਂਦਰਤ ਰੱਖਾਂਗੇ।

**ਊਰਜਾ ਦਾ ਸਿਧਾਂਤਕ ਨਿਯਮ:**

ਐਟਮ ਬੰਬ ਵਿੱਚ ਯੂਰੇਨੀਅਮ ਦੇ ਕੁੱਝ ਪੁੰਜ (Mass) ਨੂੰ ਖਤਮ ਕਰਕੇ ਗਰਮੀ ਅਤੇ ਰੌਸ਼ਨੀ ਊਰਜਾ (Energy) ਪੈਦਾ ਕੀਤੀ ਜਾਂਦੀ ਹੈ। ਅਮਰੀਕਾ ਨੇ ਇਸੇ ਨਿਯਮ ਤਹਿਤ ਐਟਮ ਬੰਬ ਬਣਾਕੇ ਉਸਨੂੰ ਨਾਗਾਸਾਕੀ ਤੇ ਹੀਰੋਸ਼ੀਮਾ ਸ਼ਹਿਰਾਂ 'ਤੇ ਸੁੱਟਿਆ। ਇਸ ਦੀ ਗਰਮੀ ਊਰਜਾ ਨੇ ਇਨ੍ਹਾਂ ਸ਼ਹਿਰਾਂ ਨੂੰ ਰਾਖ ਬਣਾ ਦਿੱਤਾ। ਸੋ ਪੁੰਜ ਤੋਂ ਊਰਜਾ ਪੈਦਾ ਕੀਤੀ ਜਾ ਸਕਦੀ ਹੈ।

ਸੂਰਜ ਦੀ ਊਰਜਾ (ਰੌਸ਼ਨੀ) ਨਾਲ ਪੌਦੇ ਆਪਣਾ ਭੋਜਨ ਪਾਣੀ ਅਤੇ ਕਾਰਬਨਡਾਈਆਕਸਾਈਡ ਤੋਂ ਬਣਾਉਂਦੇ ਹਨ। ਇਸੇ ਆਸਰੇ ਉਨ੍ਹਾਂ ਦੀ ਮੋਟਾਈ ਅਤੇ ਲੰਬਾਈ ਦਾ ਵਾਧਾ ਹੁੰਦਾ ਹੈ। ਇਸ ਤਰ੍ਹਾਂ ਇਹ ਨਵਾਂ ਪੁੰਜ ਹੀ ਬਣ ਗਿਆ। ਪਰ ਇਸ ਤਰ੍ਹਾਂ ਸੰਭਵ ਸਿਰਫ ਊਰਜਾ ਨੂੰ ਖਤਮ ਕਰਨ ਨਾਲ ਹੀ ਹੋਇਆ। ਇਸ ਤਰ੍ਹਾਂ ਬਣੇ ਪੁੰਜ ਵਿੱਚ ਜਿਹੜੀ ਸੂਰਜੀ ਊਰਜਾ ਜਮ੍ਹਾਂ ਹੋ ਜਾਂਦੀ ਹੈ, ਉਸਦੇ ਜਮ੍ਹਾਂ ਹੋਣ ਕਰਕੇ ਹੀ ਉਸਨੂੰ ਬੰਧੂਆ ਊਰਜਾ(Bonded Energy) ਕਿਹਾ ਜਾਂਦਾ ਹੈ। ਜਦੋਂ ਦਰਖਤ ਨੂੰ ਸਾੜਦੇ ਹਾਂ ਤਾਂ ਇਹ ਬੰਧੂਆ ਊਰਜਾ ਹੀ ਸੜਦੀ ਹੋਈ ਤਾਪ ਅਤੇ ਰੌਸ਼ਨੀ ਆਦਿ ਵਿੱਚ ਬਦਲਦੀ ਹੈ। ਕਹਿਣ ਤੋਂ ਭਾਵ ਕਿ ਊਰਜਾ ਵੀ ਪੁੰਜ ਵਿੱਚ ਬਦਲਦੀ ਹੈ।

ਤਾਂਹੀਓਂ 1905 ਤੋਂ ਬਾਅਦ ਭੌਤਿਕ ਵਿਗਿਆਨ ਵਿੱਚ ਇਹ ਨਿਯਮ ਪ੍ਰਵਾਨਿਤ ਹੈ: **ਊਰਜਾ, ਪੁੰਜ ਵਿੱਚ ਅਤੇ ਪੁੰਜ, ਊਰਜਾ ਵਿੱਚ ਬਦਲਦਾ ਰਹਿੰਦਾ ਹੈ।**

ਪਰ ਪ੍ਰੋ.ਸਾਹਿਬ ਲਿਖਦੇ ਹਨ ਕਿ "ਊਰਜਾ ਨੂੰ ਨਾ ਤਾਂ ਕੋਈ ਬਣਾ ਸਕਦਾ ਹੈ ਨਾ ਹੀ ਇਸ ਨੂੰ ਖਤਮ ਕੀਤਾ ਜਾ ਸਕਦਾ ਹੈ।"ਇਹ ਨਿਯਮ 1900 ਤੋਂ ਪਹਿਲਾਂ ਦਾ ਹੈ। ਫਿਰ ਹੁਣ ਉਹ ਸੌ ਸਾਲਾ ਬੌਢਾ ਤੇ ਬੋਦਾ ਹੋ ਚੁੱਕਾ ਨਿਯਮ ਕਿਉਂ ਪੇਸ਼ ਕਰਦੇ ਹਨ? ਕਿਉਂਕਿ ਉਨ੍ਹਾਂ ਨੇ ਇਹ ਆਧਾਰ ਤਿਆਰ ਕਰਨਾ ਹੈ ਕਿ ਚੇਤਨਾ ਵੀ ਨਾ ਬਣਾਈ ਜਾ ਸਕਦੀ ਹੈ, ਨਾ ਹੀ ਨਸ਼ਟ ਕੀਤੀ ਜਾ ਸਕਦੀ ਹੈ ਕਿਉਂਕਿ ਚੇਤਨਾ, ਊਰਜਾ ਦਾ ਰੂਪ ਹੈ। ਇਹ ਅੱਗੇ ਚੱਲਕੇ ਦੇਖਾਂਗੇ ਕਿ ਚੇਤਨਾ, ਊਰਜਾ ਦਾ ਰੂਪ ਕਿਉਂ ਨਹੀਂ ਹੁੰਦੀ?, ਪਹਿਲਾਂ ਊਰਜਾ ਦੀਆਂ ਸ਼ਕਲਾਂ ਬਾਰੇ ਗੱਲ ਕਰਦੇ ਹਾਂ।

**ਊਰਜਾ ਦੀਆਂ ਸ਼ਕਲਾਂ (Shape) ਜਾਂ ਕਿਸਮਾਂ (Form):**

ਅੱਗੇ ਪ੍ਰੋ. ਸਾਹਿਬ ਲਿਖਦੇ ਹਨ ਕਿ "ਹਾਂ ਇਸ ਦੀਆਂ (ਊਰਜਾ ਦੀਆਂ-ਲੇਖਕ) ਸ਼ਕਲਾਂ ਨੂੰ ਬਦਲਿਆ ਜਾ ਸਕਦਾ ਹੈ।" ਕੀ ਤਾਪ ਊਰਜਾ ਜਾਂ ਪੱਠਿਆਂ ਦੀ ਊਰਜਾ ਦੀ ਕੋਈ ਸ਼ਕਲ ਦੇਖੀ ਹੈ ਜਾਂ ਹੋ ਸਕਦੀ ਹੈ? ਨਹੀਂ। ਊਰਜਾ ਦੀਆਂ ਕਿਸਮਾਂ ਹੁੰਦੀਆਂ ਹਨ। ਉਹ ਹਨ- ਤਾਪ ਊਰਜਾ, ਰੋਸ਼ਨੀ, ਚੁੰਬਕੀ, ਰਸਾਇਣਕ, ਯੰਤਰਿਕ, ਬਿਜਲਈ, ਪੱਠਿਆਂ ਦੀ ਊਰਜਾ ਅਤੇ ਪ੍ਰਮਾਣੂ ਊਰਜਾ। ਕਿਸਮ ਅਤੇ ਸ਼ਕਲ ਇੱਕੋ ਗੱਲ ਨਹੀਂ ਜਿਵੇਂ ਸ਼ਕਲ ਅਤੇ ਅਕਲ ਇੱਕੋ ਗੱਲ ਨਹੀਂ। ਅਕਲ ਦੀ ਕੋਈ ਸ਼ਕਲ ਨਹੀਂ ਹੁੰਦੀ। ਸੋ ਊਰਜਾ ਦੀਆਂ ਸ਼ਕਲਾਂ ਨਹੀਂ, ਕਿਸਮਾਂ ਹੁੰਦੀਆਂ ਹਨ।

ਪ੍ਰੋ.ਸਾਹਿਬ ਅਜਿਹਾ ਕਿਉਂ ਕਰਦੇ ਹਨ? ਕਿਉਂਕਿ ਜੇਕਰ ਉਹ ਊਰਜਾ ਦੀਆਂ ਵੱਖ ਵੱਖ ਕਿਸਮਾਂ ਦੀ ਗੱਲ ਕਰਦੇ ਹਨ ਤਾਂ ਇਹ ਸਵਾਲ ਸਹਿਜੇ ਹੀ ਉੱਠ ਖੜੋਣਾ ਸੀ ਕਿ ਊਰਜਾ ਦੀ ਉਹ ਕਿਹੜੀ ਕਿਸਮ ਹੈ ਜੋ ਚੇਤਨਾ ਵਿੱਚ ਰੂਪਾਂਤਰਣ ਹੁੰਦੀ ਹੈ। ਇਸ ਸਵਾਲ ਤੋਂ ਟਾਲਾ ਵੱਟਣ ਲਈ ਉਹ ਊਰਜਾ ਦੀਆਂ ਕਿਸਮਾਂ ਨੂੰ ਸਤਨਾਜੇ ਦੀ 'ਸ਼ਕਲ' 'ਚ ਬਦਲਦੇ ਹਨ। ਫਿਰ ਇਸ ਨੂੰ ਪੀਹ ਕੇ, ਗੁੰਨ ਕੇ ਇੱਕ ਆਟੇ ਦੀ ਚਿੜੀ ਦੀ ਤਰ੍ਹਾਂ ਬਣਾ ਲੈਂਦੇ ਹਨ ਜਿਸ ਦਾ ਨੱਕ-ਮੂੰਹ-ਸਿਰ ਜਿਵੇਂ ਅਤੇ ਜਿੱਥੋਂ ਮਰਜ਼ੀ ਤੋੜਿਆ-ਮਰੋੜਿਆ ਜਾਂ ਜਿੱਧਰ ਨੂੰ ਮਰਜ਼ੀ ਘੁਮਾਇਆ ਜਾ ਸਕਦਾ ਹੋਵੇ। ਆਓ ਦੇਖੀਏ ਕਿ ਪ੍ਰੋ.ਸਾਹਿਬ ਊਰਜਾ ਦੀ ਬਣਾਈ ਇਸ ਚਿੜੀ ਦਾ ਮੂੰਹ ਕਿੱਧਰ ਘੁਮਾਉਂਦੇ ਹਨ?

ਉਹ ਲਿਖਦੇ ਹਨ,""ਕੁੱਝ ਊਰਜਾ ਇਕਸਾਰ ਰਹਿੰਦੀ ਹੈ (ਘਟਦੀ-ਵਧਦੀ ਨਹੀਂ)।" ਬਸ, ਇਸੇ ਇਕਸਾਰ ਰਹਿਣ ਵਾਲੀ ਊਰਜਾ ਨੂੰ ਹੀ ਉਹ ਇਸਨੂੰ ਚੇਤਨਾ ਵਿੱਚ ਇਉਂ ਰੂਪਾਂਤਰਣ ਕਰਦੇ ਹਨ ਕਿ "ਚੇਤਨਾ ਵੀ ਤਾਂ ਇਕ ਊਰਜਾ ਦਾ ਹੀ ਰੂਪ ਹੈ।" ਕੀ ਚੇਤਨਾ, ਊਰਜਾ ਦਾ ਰੂਪਾਂਤਰ ਹੋਇਆ ਰੂਪ ਹੈ?, ਇਹ ਤਾਂ ਫਿਰ ਵਿਚਾਰਾਂਗੇ ਪਹਿਲਾਂ ਊਰਜਾ ਬਾਰੇ ਪੇਸ਼ ਕੀਤਾ ਨਿਯਮ ਦੇਖੀਏ।

**ਨਿਯਮ ਕੀ ਹੁੰਦਾ ਹੈ ?**

ਇੱਕ ਸਰਲ ਜਿਹੀ ਮਿਸਾਲ ਲਈਏ। ਪੱਥਰ ਹਵਾ ਵਿੱਚ ਸੁੱਟੀਏ ਤਾਂ ਕੀ ਵਾਪਰੇਗਾ? ਧਰਤੀ ਉੱਤੇ ਡਿੱਗ ਪਵੇਗਾ। ਕੀ ਇਹ ਹੋ ਸਕਦਾ ਹੈ ਕਿ ਉੱਪਰ ਵੱਲ ਸੁੱਟੀ ਸ਼ੈਅ ਮੁੜ ਧਰਤੀ ਤੇ ਡਿੱਗਣ ਦੀ ਬਜਾਇ ਉੱਪਰ ਨੂੰ ਚਲੀ ਜਾਵੇ? ਨਹੀਂ। ਇਹ ਕਿਉਂ ਵਾਪਰਦਾ ਹੈ?, ਇਸ ਬਾਰੇ ਸਾਇੰਸਦਾਨ ਨਿਊਟਨ ਜੀ ਨੇ ਖੋਜ ਕਰਕੇ ਦਰਸਾਇਆ ਕਿ ਧਰਤੀ 'ਚ ਗਰੂਤਾ ਖਿੱਚ ਹੈ ਇਸ ਕਾਰਨ ਧਰਤੀ ਹਰ ਉੱਪਰਲੀ ਸ਼ੈਅ ਨੂੰ ਆਪਣੇ ਵੱਲ ਖਿੱਚਦੀ ਹੈ। ਇਸ ਤਰ੍ਹਾਂ ਉੱਪਰ ਤੋਂ ਧਰਤੀ 'ਤੇ ਡਿੱਗਣ ਵਾਲੀਆਂ ਸ਼ੈਆਂ ਦੇ ਵਰਤਾਰੇ ਦਾ ਨਿਯਮ ਖੋਜ ਲਿਆ ਗਿਆ। ਇਸਨੂੰ ਗਰੂਤਾ-ਖਿੱਚ ਸ਼ਕਤੀ ਦਾ ਨਿਯਮ ਕਿਹਾ ਗਿਆ।

**ਸੋ ਨਿਯਮ ਉਸ ਨੂੰ ਕਿਹਾ ਜਾਂਦਾ ਹੈ ਜਿਸ ਅਨੁਸਾਰ ਕਿਸੇ ਵੀ ਵਰਤਾਰੇ ਦਾ ਵਾਪਰਨਾ ਅਟੱਲ ਹੁੰਦਾ ਹੈ।**

ਪਰ ਪ੍ਰੋ.ਸਾਹਿਬ ਲਿਖਦੇ ਹਨ ਕਿ "ਕੁੱਝ ਊਰਜਾ ਇਕਸਾਰ ਰਹਿੰਦੀ ਹੈ (ਘਟਦੀ ਵਧਦੀ ਨਹੀਂ)"। ਭਾਵ ਕਿ ਕੁੱਝ ਊਰਜਾ ਘਟਦੀ-ਵਧਦੀ ਹੈ, ਇਕਸਾਰ ਨਹੀਂ ਰਹਿੰਦੀ। ਇਹ ਕੀ ਬਣਿਆ? ਇਹੀ ਕਿ ਊਰਜਾ ਘਟ-ਵਧ ਵੀ ਸਕਦੀ ਹੈ ਅਤੇ ਇਕਸਾਰ ਵੀ ਰਹਿ ਸਕਦੀ ਹੈ ਜਾਂ ਇਸ ਨੂੰ ਇਉਂ ਕਹਿ ਲਵੋ ਕਿ ਕੋਈ ਵਰਤਾਰਾ ਵੀ ਵਾਪਰ ਸਕਦਾ ਹੈ। ਉਨ੍ਹਾਂ ਅਨੁਸਾਰ ਨਿਯਮ ਦੀ ਗੁਰਬੰਦੀ ਇਉਂ ਬਣਦੀ ਹੈ- ਨਿਯਮ ਉਹ ਹੁੰਦਾ ਹੈ ਜਿਸ ਅਨੁਸਾਰ ਕੋਈ ਵਰਤਾਰਾ ਵਾਪਰ ਵੀ ਸਕਦਾ ਹੈ ਅਤੇ ਨਹੀਂ ਵੀ ਵਾਪਰ ਸਕਦਾ।

ਉਨ੍ਹਾਂ ਦੀ ਨਿਯਮ ਦੀ ਇਸ ਪ੍ਰੀਭਾਸ਼ਾ ਅਨੁਸਾਰ ਧਰਤੀ ਤੋਂ ਉੱਪਰ ਵੱਲ ਸੁੱਟੀ ਸ਼ੈਅ ਧਰਤੀ 'ਤੇ ਵੀ ਡਿੱਗ ਸਕਦੀ ਹੈ ਅਤੇ ਉੱਪਰ ਵੀ ਜਾ ਸਕਦੀ ਹੈ; ਮਨੁੱਖਾਂ ਦੀ ਮੌਤ ਵੀ ਹੋ ਸਕਦੀ ਹੈ ਅਤੇ ਸਦਾ ਲਈ ਜ਼ਿੰਦੇ ਵੀ ਰਹਿ ਸਕਦੇ ਹਨ; ਤਰਲ ਪਦਾਰਥ ਨੀਵਾਣ ਵੱਲ ਨੂੰ ਵੀ ਵਹਿ ਸਕਦਾ ਹੈ ਅਤੇ ਉੱਪਰ ਵੱਲ ਨੂੰ ਵੀ; ਧਰਤੀ, ਸੂਰਜ ਦੁਆਲੇ ਵੀ ਘੁੰਮ ਸਕਦੀ ਹੈ ਅਤੇ ਸੂਰਜ, ਧਰਤੀ ਦੁਆਲੇ ਵੀ ਭਾਵ ਕੁੱਝ ਵੀ ਹੋ ਸਕਦਾ ਹੈ। ਇਹ ਨਿਯਮ ਦੀ ਪੱਟੀ ਮੇਸ ਕਰਨਾ ਹੈ।

ਉਹ ਊਰਜਾ ਦੇ ਦੋ ਵੱਖਰੇ ਨਿਯਮ ਕਿਉਂ ਬਣਾਉਂਦੇ ਹਨ? ਇਸ ਲਈ ਕਿ ਜੇਕਰ ਉਹ ਸਾਰੀ ਊਰਜਾ ਨੂੰ ਚੇਤਨਾ ਵਿੱਚ ਰੂਪਾਂਤਰਣ ਕਰ ਦੇਣ ਤਾਂ ਫਿਰ ਬਨਸਪਤੀ, ਜਾਨਵਰ ਜਗਤ ਅਤੇ ਮਨੁੱਖੀ ਜਗਤ ਜਿਹੜੀ ਊਰਜਾ ਪ੍ਰਾਪਤ ਕਰਦਾ ਹੈ, ਉਹ ਬਾਕੀ ਨਹੀਂ ਬਚਦੀ। ਅਤੇ ਜੇਕਰ ਸਾਰੀ ਊਰਜਾ ਨੂੰ ਜਿਉਂ ਦੀ ਤਿਉਂ ਰੱਖਦੇ ਹਨ ਤਾਂ ਫਿਰ ਉਨ੍ਹਾਂ ਕੋਲ ਚੇਤਨਾ ਵਿੱਚ ਰੂਪਾਂਤਰਣ ਹੋਣ ਵਾਲੀ ਊਰਜਾ ਨਹੀਂ ਬਚਦੀ! ਪਰ ਉਨ੍ਹਾਂ ਨੇ ਤਾਂ ਕਿਵੇਂ ਨਾ ਕਿਵੇਂ ਚੇਤਨਾ ਨੂੰ ਊਰਜਾ ਤੋਂ ਧਾਰਿਆ ਰੂਪ ਦਿਖਾਉਣਾ ਹੈ ਅਤੇ ਫਿਰ ਇਸ ਨੂੰ 'ਪੁਨਰ-ਜਨਮ' ਵਜੋਂ ਪ੍ਰਗਟ ਕਰਨਾ ਹੈ। ਇਸੇ ਲਈ ਉਹ ਆਪਣੀ ਬਣਾਈ ਚਿੜੀ-ਨੁਮਾ ਊਰਜਾ ਵਿੱਚੋਂ 'ਕੁੱਝ ਊਰਜਾ' ਦੇ ਇਕਸਾਰ ਰਹਿਣ ਦੇ 'ਸਿਧਾਂਤ' ਰਾਹੀਂ ਇਸਨੂੰ ਚੇਤਨਾ ਵਿੱਚ ਰੂਪਾਂਤਰਣ ਕਰ ਦਿੰਦੇ ਹਨ। ਚਲੋ ਖੈਰ..। ਆਓ ਦੇਖੀਏ ਕਿ ਕੀ ਚੇਤਨਾ, ਊਰਜਾ ਦਾ ਰੂਪ ਹੁੰਦੀ ਹੈ?

**ਚੇਤਨਾ, ਪਦਾਰਥ ਦਾ ਗੁਣ ਹੈ ਤੇ ਊਰਜਾ ਰੂਪ:**

ਬਨਸਪਤੀ ਜਗਤ ਦੀ ਗੱਲ ਲਵੋ। ਇਹ ਊਰਜਾ ਦੁਆਰਾ ਆਪਣਾ ਭੋਜਨ ਪ੍ਰਾਪਤ ਕਰਦੇ ਹਨ। ਇਨ੍ਹਾਂ ਵਿੱਚ ਊਰਜਾ ਜ਼ਜ਼ਬ ਵੀ ਹੋਈ ਹੁੰਦੀ ਹੈ। ਪਰ ਇਹ ਨਾ ਕੋਈ ਵਿਚਾਰ ਬਣਾ ਸਕਦੇ ਹਨ ਨਾ ਹੀ ਗਰਮੀ-ਸਰਦੀ-ਹੜ੍ਹ-ਹਨ੍ਹੇਰੀ ਆਦਿ ਤੋਂ ਬਚਾਅ ਖਾਤਰ ਕੋਈ ਸਹਾਰਾ ਬਣਾ ਸਕਦੇ ਹਨ। ਕਿਉਂ? ਕਿਉਂਕਿ ਇਨ੍ਹਾਂ ਵਿੱਚ ਅਨੁਭਵ ਤੋਂ ਵਿਚਾਰ ਬਣਾਉਣ ਦੀ ਯੋਗਤਾ ਨਹੀਂ ਹੁੰਦੀ। ਕਹਿਣ ਤੋਂ ਭਾਵ ਕਿ ਦਰਖਤਾਂ ਵਿੱਚ ਊਰਜਾ ਹੋਣ ਦੇ ਬਾਵਜੂਦ ਕੋਈ ਚੇਤਨਾ ਨਹੀਂ ਹੁੰਦੀ।

ਹੁਣ ਮਨੁੱਖ ਨੂੰ ਲਵੋ। ਗਰਮੀ ਨੂੰ ਅਨੁਭਵ ਕਰਦਾ ਹੈ। ਇਸ ਤੋਂ ਬਚਾਅ ਲਈ ਉਸ ਨੇ ਸੋਚ-ਵਿਚਾਰ ਕਰਕੇ ਸੰਦ ਬਣਾਏ। ਫਿਰ ਇਨ੍ਹਾਂ ਸੰਦਾਂ ਦੁਆਰਾ ਉਸਨੇ ਏਅਰਕੰਡੀਸ਼ਨ ਬਣਾ ਲਏ ਹਨ ਤਾਂ ਕਿ ਗਰਮੀ ਤੋਂ ਬਚਿਆ ਜਾ ਸਕੇ। ਭਾਵ ਮਨੁੱਖ 'ਚ ਚੇਤਨਾ ਹੁੰਦੀ ਹੈ।

ਇਸ ਲਈ ਬਨਸਪਤੀ ਜਗਤ ਅਤੇ ਮਨੁੱਖੀ ਜਗਤ ਦੋਨੋਂ ਹੀ ਪਦਾਰਥ ਦੇ ਰੂਪ ਹਨ, ਅਤੇ ਦੋਨੋਂ ਹੀ ਊਰਜਾ ਦੀ ਵਰਤੋਂ ਕਰਦੇ ਹਨ, ਦੋਨਾਂ ਵਿੱਚ ਹੀ ਊਰਜਾ ਹੁੰਦੀ ਹੈ। ਪਰ ਬਨਸਪਤੀ ਜਗਤ ਵਿੱਚ ਚੇਤਨਾ ਨਹੀਂ ਹੁੰਦੀ। ਇਹ *ਸਿਰਫ ਤੇ ਸਿਰਫ* ਮਨੁੱਖੀ ਜਗਤ ਵਿੱਚ ਹੀ ਹੁੰਦੀ ਹੈ। ਕਿਉਂ? ਕਿਉਂਕਿ ਇਹ ਮਨੁੱਖੀ ਦਿਮਾਗ ਦੇ ਰੂਪ ਵਿੱਚ ਵਿਕਸਿਤ ਹੋਏ ਪਦਾਰਥ ਦੇ ਰੂਪ ਦਾ ਗੁਣ ਹੈ। ਹੇਠਾਂ ਦੇਖੋ:

| **ਚੇਤਨਾ** | **ਊਰਜਾ** |
|---|---|
| ਪਦਾਰਥ ਦੇ ਵਿਕਸਿਤ ਹੋਏ ਰੂਪ, ਮਨੁੱਖੀ ਦਿਮਾਗ, ਦਾ ਗੁਣ ਹੈ। | ਇਹ ਪਦਾਰਥ ਦਾ ਰੂਪ ਹੈ |

ਪਰ ਪ੍ਰੋ.ਸਾਹਿਬ "ਚੇਤਨਾ ਵੀ ਤਾਂ ਊਰਜਾ ਦਾ ਹੀ ਰੂਪਾਂਤਰਣ ਹੋਇਆ ਰੂਪ ਹੈ...।" ਲਿਖਕੇ ਗੁਣ ਤੇ ਰੂਪ ਨੂੰ ਇੱਕੋ ਗੱਲ ਬਣਾ ਧਰਦੇ ਹਨ।

**ਚੇਤਨਾ ਬਣਨ ਦਾ ਅਮਲ**

ਹੁਣ ਗੱਲ ਕਰਦੇ ਹਾਂ ਕਿ ਚੇਤਨਾ ਕਿਵੇਂ ਪੈਦਾ ਹੁੰਦੀ ਹੈ। **ਪਹਿਲਾਂ ਚੇਤਨਾ ਦੇ ਸੋਮੇ ਬਾਰੇ:** ਇੱਕ ਮਿਸਾਲ ਲਵੋ। ਮਨੁੱਖ ਬੇਰੀ ਦੇ ਬੇਰ ਲੱਗੇ ਦੇਖਦਾ ਹੈ। ਇਹ ਬੇਰੀ ਅਤੇ ਬੇਰ ਸਿੱਧੇ ਉਸਦੇ ਦਿਮਾਗ ਅੰਦਰ ਨਹੀ ਘੁਸਣਗੇ ਅਤੇ ਨਾ ਹੀ ਭਾਲੇ ਤੋਂ ਉਸ ਦੇ ਦਿਮਾਗ ਅੰਦਰ ਬੇਰੀ ਜਾਂ ਬੇਰ ਮਿਲ ਸਕਣਗੇ। ਹੁੰਦਾ ਕੀ ਹੈ? ਅੱਖਾਂ ਵਾਲੀ ਗਿਆਨ ਇੰਦਰੀ ਬੇਰੀ ਅਤੇ ਬੇਰਾਂ ਦਾ ਪ੍ਰਤਿਬਿੰਬ ਦਿਮਾਗ ਨੂੰ ਭੇਜਦੀ ਹੈ। ਇਸ ਪ੍ਰਤਿਬਿੰਬ ਤੋਂ ਅੱਗੇ ਦਿਮਾਗ ਇਸ ਬਾਰੇ ਕੋਈ ਵਿਚਾਰ ਬਣਾਉਂਦਾ ਹੈ। ਇਹ ਵਿਚਾਰਾਂ ਦਾ ਸੰਗ੍ਰਿਹ ਹੀ ਚੇਤਨਾ ਬਣਦੀ ਹੈ। ਜੇਕਰ ਬਾਹਰ ਕੋਈ ਪੇੜ-ਪੌਦੇ, ਪਹਾੜ, ਸਮੁੰਦਰ, ਚੰਦ, ਸੂਰਜ, ਭਾਵ ਕੁੱਝ ਵੀ ਨਾ ਹੋਵੇ ਤਾਂ ਕੀ ਮਨੁੱਖ ਨੂੰ ਇਨ੍ਹਾਂ ਦਾ ਕੋਈ ਅਨੁਭਵ ਹੋ ਸਕੇਗਾ? ਨਹੀਂ। ਸੋ ਇਸ ਤੋਂ ਸਾਫ ਹੈ ਕਿ ਚੇਤਨਾ ਦਾ ਸੋਮਾ ਬਾਹਰੀ ਜਗਤ ਹੈ।

ਹੋਰ ਅੱਗੇ। ਸੰਨ 1920 ਵਿੱਚ ਅੱਠ ਅਤੇ ਦੋ ਸਾਲਾਂ ਦੀਆਂ ਬੱਚੀਆਂ ਇੱਕ ਬਘਿਆੜ ਦੇ ਘੁਰਨੇ 'ਚੋਂ ਲੱਭ ਕੇ ਲਿਆਂਦੀਆਂ ਗਈਆਂ। ਦੋ ਸਾਲਾ ਬੱਚੀ ਤਾਂ ਕੁੱਝ ਮਹੀਨਿਆਂ ਬਾਦ ਹੀ ਮਰ ਗਈ। ਪਰ ਅੱਠ ਸਾਲਾ ਬੱਚੀ, ਜਿਸ ਦਾ ਨਾਮ ਕਮਲਾ ਰੱਖਿਆ ਗਿਆ 1929 ਤੱਕ ਜੀਵਤ ਰਹੀ। ਕਮਲਾ ਵਿੱਚ ਮਨੁੱਖੀ ਵਰਤਾਓ ਦੀਆਂ ਕੋਈ ਵੀ ਵਿਸ਼ੇਸ਼ਤਾਵਾਂ ਨਹੀਂ ਸਨ। ਉਹ ਜਾਨਵਰਾਂ ਵਾਂਗ ਚੌਪਾਇਆ ਹੀ ਸੀ। ਕੋਈ ਬੋਲੀ ਨਹੀਂ ਬੋਲ ਸਕਦੀ ਸੀ, ਸਿਰਫ ਬਘਿਆੜ ਵਾਂਗ ਘੁਰ-ਘੁਰ ਕਰ ਸਕਦੀ ਸੀ। ਉਹ ਮਨੁੱਖਾਂ ਵੱਲ ਦੇਖਕੇ ਘਰੇਲੂ ਪਸ਼ੂਆਂ ਦੀ ਤਰ੍ਹਾਂ ਹੀ ਪ੍ਰਤੀਕ੍ਰਿਆ ਕਰਦੀ ਸੀ। ਕਈ ਸਾਲਾਂ ਦੀ ਲਗਾਤਾਰ ਅਤੇ ਧਿਆਨਪੂਰਵਕ ਦੇਖ ਭਾਲ ਤੋਂ ਬਾਅਦ ਹੀ ਉਸ ਵਿੱਚ ਮਾੜੀਆਂ-ਮੋਟੀਆਂ ਮਨੁੱਖੀ ਆਦਤਾਂ ਵਿਕਸਤ ਹੋਈਆਂ। ਮੌਤ ਤੋਂ ਪਹਿਲਾਂ ਉਸ ਵਿੱਚ ਹੌਲੀ-ਹੌਲੀ ਅਤੇ ਸਿਧ-ਪੱਧਰੀ ਬੋਲੀ ਬੋਲਣ, ਮਨੁੱਖੀ ਖਾਣਾ ਅਤੇ ਪਹਿਰਾਵਾ ਪਾਉਣ ਦੀ ਬਹੁਤ ਹੀ ਹੇਠਲੇ ਪੱਧਰ ਦੀ ਆਦਤ ਵਿਕਸਤ ਹੋਈ। ਬਘਿਆੜ ਬੱਚੇ ਵਜੋਂ ਜਾਣੀ ਜਾਂਦੀ ਇਸ ਕਮਲਾ 'ਚ ਮਨੁੱਖਾਂ ਵਾਲੇ "ਸਵੈ-ਪੁਣੇ ਦੀ ਭਾਵਨਾ" ਬਿਲਕੁਲ ਨਹੀਂ ਸੀ।[2] ਇਹ ਅਜਿਹਾ ਸਬੂਤ ਹੈ ਜੋ ਸਾਫ ਕਰਦਾ ਹੈ ਕਿ ਮਨੁੱਖ 'ਚ ਚੇਤਨਾ ਸਮਾਜ ਦੇ ਅੰਗ ਹੋਣ ਕਰਕੇ ਹੀ ਪੈਦਾ ਹੁੰਦੀ ਹੈ।

**ਦੂਸਰਾ, ਚੇਤਨਾ ਦੇ ਸਾਧਨਾਂ ਬਾਰੇ:**

ਇੱਕ ਉਦਾਹਰਣ ਲੈਂਦੇ ਹਾਂ। ਡਾਕਟਰ, ਮਰੀਜ਼ ਦਾ ਓਪਰੇਸ਼ਨ ਕਰਨ ਵਕਤ ਸਰੀਰ ਸੁੰਨ ਕਰ ਦਿੰਦੇ ਹਨ ਅਤੇ ਚੀਰ-ਫਾੜ ਕਰੀ ਜਾਂਦੇ ਹਨ। ਪਰ ਮਰੀਜ਼ ਨੂੰ ਕੋਈ ਦਰਦ ਮਹਿਸੂਸ ਨਹੀਂ ਹੁੰਦਾ। ਕਿਉਂ? ਕਿਉਂਕਿ ਦਰਦ ਮਹਿਸੂਸ ਕਰਨ ਵਾਲੀ ਉਸਦੀ ਗਿਆਨ ਇੰਦਰੀ ਕ੍ਰਿਆ-ਸ਼ੀਲ ਨਹੀਂਰਹਿਣ ਦਿੱਤੀ ਗਈ।

ਇਸ ਲਈ ਮਨੁੱਖੀ ਚੇਤਨਾ ਦਾ ਸਾਧਨ ਮਨੁੱਖ ਦੀਆਂ ਪੰਜੇ ਗਿਆਨ ਇੰਦਰੀਆਂ ਬਣਦੀਆਂ ਹਨ। ਜਿਵੇਂ ਦਾਣੇ ਕੱਢਣ ਵਾਲੀ ਮਸ਼ੀਨ ਦੇ ਪਟੇ 'ਤੇ ਰੁੱਗ ਰੱਖ ਦਿੱਤਾ ਜਾਂਦਾ ਹੈ, ਪਟੇ ਉਸਨੂੰ ਅੰਦਰ ਲਈ ਜਾਂਦੇ ਹਨ ਇਸੇ ਤਰ੍ਹਾਂ ਮਨੁੱਖ ਦੀਆਂ ਪੰਜੇ ਗਿਆਨ ਇੰਦਰੀਆਂ ਪਟੇ ਦੀ ਤਰ੍ਹਾਂ ਬਾਹਰਲੀ ਹਕੀਕਤ ਦੇ ਅਨੁਭਵ ਨੂੰ ਦਿਮਾਗ ਕੋਲ ਲਿਜਾਂਦੀਆਂ ਹਨ ਅਤੇ ਦਿਮਾਗ ਆਪਣੀ ਸੋਚ-ਪ੍ਰਕ੍ਰਿਆ ਰਾਹੀਂ ਇਨ੍ਹਾਂ ਦੁਆਰਾ ਚੇਤੰਨ ਹੁੰਦਾ ਜਾਂਦਾ ਹੈ ਭਾਵ ਚੇਤਨਾ ਬਣਦੀ ਜਾਂਦੀ ਹੈ।



**ਚੇਤਨਾ ਲਈ ਬਾਹਰੀ ਜਗਤ, ਗਿਆਨ ਇੰਦਰੀਆਂ ਅਤੇ ਮਨੁੱਖੀ ਦਿਮਾਗ ਦਾ ਹੋਣਾ ਲਾਜ਼ਮੀ ਸ਼ਰਤ ਹਨ।** ਇਨ੍ਹਾਂ ਤਿੰਨਾਂ ਦੇ ਵਿੱਚੋਂ ਕਿਸੇ ਇੱਕ ਨੂੰ ਵੀ ਕੱਢ ਦੇਣ 'ਤੇ ਚੇਤਨਾ ਪੈਦਾ ਨਹੀਂ ਹੋ ਸਕਦੀ। ਮਿਸਾਲ ਵਜੋਂ ਬਾਹਰੀ ਜਗਤ ਨਹੀਂ ਤਾਂ ਚੇਤਨਾ ਕਿਸ ਬਾਰੇ ਹੋਵੇਗੀ? ਗਿਆਨ ਇੰਦਰੀਆਂ ਨਹੀਂ ਤਾਂ ਅਨੁਭਵ ਨਹੀਂ ਹੋਵੇਗਾ। ਦਿਮਾਗ ਨਹੀਂ ਤਾਂ ਅਨੁਭਵ ਤੋਂ ਸਿੱਟੇ ਨਹੀਂ ਨਿਕਲਣਗੇ। ਸੋ ਚੇਤਨਾ ਅਤੇ ਊਰਜਾ ਦਾ ਹੇਠਾਂ ਟੇਬਲ ਦੇਖੋ।

| **ਚੇਤਨਾ** | **ਊਰਜਾ** |
|---|---|
| ਬਾਹਰੀ ਜਗਤ ਦੇ ਗਿਆਨ ਇੰਦਰੀਆਂ ਨੂੰ ਹੁੰਦੇ ਅਨੁਭਵ ਤੋਂ ਦਿਮਾਗੀ ਪ੍ਰਕ੍ਰਿਆ ਰਾਹੀਂ ਬਣਾਏ ਵਿਚਾਰਾਂ ਦਾ ਨਾਮ ਹੈ। | ਕਾਰਜ-ਉਪਜਾਊ ਸ਼ਕਤੀ ਦਾ ਨਾਮ ਹੈ। |

ਸੋ ਜੇਕਰ ਚੇਤਨਾ, ਊਰਜਾ ਦਾ ਵਟਿਆ ਹੋਇਆ ਰੂਪ ਹੋ ਸਕਦੀ ਹੁੰਦੀ ਤਾਂ, ਜਿਵੇਂ ਅਸੀਂ ਪਹਿਲਾਂ ਜ਼ਿਕਰ ਕੀਤਾ ਹੈ, ਇਹ ਬਨਸਪਤੀ ਜਗਤ ਵਿੱਚ ਵੀ ਹੁੰਦੀ, ਜੋ ਨਹੀਂ ਹੁੰਦੀ। ਨਾਲੇ ਫਿਰ ਤਾਂ ਜਿਹੜਾ ਮਨੁੱਖ ਵੱਧ ਊਰਜਾ ਵਾਲਾ ਅੱਟਾ-ਕੱਟਾ ਹੁੰਦਾ ਉਸ ਅੰਦਰ ਉਨੀਂ ਜ਼ਿਆਦਾ ਚੇਤਨਾ ਹੁੰਦੀ, ਜੋ ਲਾਜ਼ਮੀ ਨਹੀਂ ਹੈ। ਇਸ ਤੋਂ ਇਲਾਵਾ ਮੌਤ ਉਪਰੰਤ ਵੀ ਮਨੁੱਖ ਅੰਦਰ ਚੇਤਨਾ ਹੁੰਦੀ ਕਿਉਂਕਿ ਉਸ ਦੀ ਮ੍ਰਿਤਕ ਦੇਹ ਅੰਦਰ ਬੰਧੂਆ ਊਰਜਾ ਤਾਂ ਹੁੰਦੀ ਹੈ। ਮਨੁੱਖ ਦੇ ਪੱਠਿਆਂ ਅੰਦਰ ਪਈ ਬੰਧੂਆ ਊਰਜਾ ਨੂੰ ਪੁੰਜ ਤੋਂ ਵੱਖ ਕਰਨ ਲਈ ਸਰੀਰ ਦਾ ਸੰਸਕਾਰ ਕੀਤਾ ਜਾਂਦਾ ਹੈ। ਅਤੇ ਇਹੀ ਬੰਧੂਆ ਊਰਜਾ ਨਵੇਂ ਪੁੰਜ-ਗੈਸਾਂ ਅਤੇ ਗਰਮੀ/ਰੌਸ਼ਨੀ ਦੇ ਰੂਪ ਵਿੱਚ ਮੁਕਤ ਹੁੰਦੀ ਹੈ। ਜੇਕਰ ਸੰਸਕਾਰ ਨਾ ਕੀਤਾ ਜਾਵੇ ਤਾਂ ਮ੍ਰਿਤਕ ਦੇਹ ਅੰਦਰ ਸੁੰਡ ਚੱਲਣ ਲੱਗ ਪੈਂਦੇ ਹਨ। ਇਹ ਅਸਲ ਵਿਚ "ਡਰੋਸੋਫਿਲਾ" ਮੱਖੀ ਦੇ ਲਾਰਵੇ ਹੁੰਦੇ ਹਨ। ਇਹ ਲਾਰਵੇ ਮ੍ਰਿਤਕ ਦੇਹ ਦੇ ਸੈਲਾਂ, ਟਿਸ਼ੂਆਂ, ਅੰਗਾਂ ਨੂੰ ਖਾਂਦੇ ਹਨ ਅਤੇ ਉਨ੍ਹਾਂ ਵਿਚਲੀ ਊਰਜਾ ਦੀ ਵਰਤੋਂ ਆਪਣੇ ਵਾਧੇ ਵਾਸਤੇ ਕਰਦੇ ਹਨ। ਫਿਰ ਇਹ ਪਿਊਪਾ ਅਤੇ ਇਸ ਤੋਂ ਬਾਅਦ ਮੱਖੀ ਬਣ ਕੇ ਉੱਡ ਜਾਂਦੇ ਹਨ। ਇਹ ਮਨੁੱਖੀ ਮ੍ਰਿਤਕ ਦੇਹ ਵਿੱਚ ਬਚੀ ਪਈ ਊਰਜਾ ਦਾ ਵਿਗਿਆਨਕ ਸਬੂਤ ਹੈ।

**ਸਿੱਟਾ: ਚੇਤਨਾ, ਊਰਜਾ ਤੋਂ ਵਟਿਆ ਰੂਪ ਨਹੀਂ।**

**ਚੇਤਨਾ ਦਾ ਬਣਨਾ ਅਤੇ ਖਤਮ ਹੋਣਾ:**

ਪ੍ਰੋ.ਸਾਹਿਬ ਲਿਖਦੇ ਹਨ ਕਿ ਚੇਤਨਾ ਨੂੰ ਬਣਾਇਆ ਨਹੀਂ ਜਾ ਸਕਦਾ ਭਾਵ ਹੈ ਕਿ ਚੇਤਨਾ ਪੈਦਾ ਨਹੀਂ ਕੀਤੀ ਜਾ ਸਕਦੀ। ਭਲਾਂ ਵਿਦਿਆਰਥੀਆਂ ਨੂੰ ਵੱਖੋ-ਵੱਖਰੇ ਖੇਤਰਾਂ ਦੀ ਵਿੱਦਿਆ ਕਿਉਂ ਪੜ੍ਹਾਈ ਜਾਂਦੀ ਹੈ? ਖੁਦ ਪ੍ਰੋ.ਸਾਹਿਬ ਨੂੰ ਅਖਬਾਰ 'ਚ ਲੇਖ ਪ੍ਰਕਾਸ਼ਿਤ ਕਰਾਉਣ ਦੀ ਕੀ ਲੋੜ ਪੈ ਗਈ? ਕੀ ਉਨ੍ਹਾਂ ਨੇ ਇਹ ਇਸੇ ਲਈ ਨਹੀਂ ਕੀਤਾ ਕਿ ਉਹ ਪੁਨਰ-ਜਨਮ ਬਾਰੇ ਲੋਕਾਂ ਨੂੰ 'ਜਾਗਰੂਕ (ਚੇਤਨ)' ਕਰ ਸਕਣ। ਇਹ ਸਾਰਾ ਕੁੱਝ ਮਨੁੱਖ 'ਚ ਚੇਤਨਾ ਪੈਦਾ ਕਰਨਾ ਹੀ ਹੈ।

ਉਹ ਇਹ ਵੀ ਲਿਖਦੇ ਹਨ ਕਿ ਚੇਤਨਾ ਘਟਦੀ-ਵਧਦੀ ਨਹੀਂ। ਅਸੀਂ ਟੀ.ਵੀ. 'ਤੇ ਅੰਧ-ਵਿਸ਼ਵਾਸ਼ੀ ਸੀਰੀਅਲਾਂ ਦਾ ਵਿਰੋਧ ਕਿਉਂ ਕਰਦੇ ਹਾਂ? ਕੀ ਵਿਗਿਆਨਕ ਉੱਨਤੀ ਜਾਂ ਚੇਤੰਨ ਕਰਨ ਲਈ ਕੀਤੇ ਜਾਂਦੇ ਪ੍ਰਚਾਰ ਦਾ ਵਿਰੋਧ ਕਰਨਾ ਮਨੁੱਖਾਂ ਵਿੱਚ ਆ ਰਹੀ ਚੇਤਨਾ ਨੂੰ ਖੁੰਡਾ ਜਾਂ ਖਤਮ ਕਰਨਾ ਨਹੀਂ ਹੈ? ਕੀ ਅੱਜ ਦਾ ਮਨੁੱਖ ਆਪਣੇ ਪੂਰਵਜਾਂ- ਜਾਂਗਲੀ ਮਨੁੱਖਾਂ- ਦੀ ਪੱਧਰ ਤੋਂ ਉੱਚੇ ਪੱਧਰ ਤੱਕ ਪਹੁੰਚਿਆ ਹੋਇਆ ਨਹੀਂ ਹੈ? ਮਨੁੱਖੀ ਸੰਸਾਰ ਦੀ ਚੇਤਨਾ ਦੇ ਪੱਧਰ ਦਾ ਇਹ ਫਰਕ ਨਾ ਦੇਖਣਾ ਦ੍ਰਿਸ਼ਟੀਕੋਣ ਦਾ ਅੰਧਰਾਤਾ ਹੀ ਕਿਹਾ ਜਾਵੇਗਾ।

ਸੋ ਲੋਕਾਂ 'ਚ ਚੇਤਨਾ ਪੈਦਾ ਨਹੀਂ ਕੀਤੀ ਜਾ ਸਕਦੀ ਜਾਂ ਖੁੰਢੀ ਨਹੀਂ ਕੀਤੀ ਜਾ ਸਕਦੀ ਵਾਲੀ ਸਮਝ ਬਿਲਕੁਲ ਗਲਤ ਹੈ।

ਅੱਗੇ ਚੇਤਨਾ ਦੇ ਖਤਮ ਨਾ ਹੋਣ ਬਾਰੇ। ਪ੍ਰੋ.ਸਾਹਿਬ ਲਿਖਦੇ ਹਨ ਕਿ "ਨੀਂਦ ਵਿਚ ਉਹ (ਮਨੁੱਖ-ਲੇਖਕ) ਇਸ ਭੌਤਿਕ ਸੰਸਾਰ ਤੋਂ ਕੱਟ ਜਾਂਦਾ ਹੈ। ...ਜਦੋਂ ਨੀਂਦ ਖੁੱਲ੍ਹਦੀ ਹੈ ਤਾਂ ਉਹ ਇਸ ਨੂੰ ਸੁਫਨੇ ਦਾ ਨਾਂ ਦਿੰਦਾ ਹੈ। ਇਹੋ ਸਿਧਾਂਤ ਉਦੋਂ ਵਾਪਰਦਾ ਹੈ ਜਦੋਂ ਉਹ ਅਸਲ ਵਿਚ ਮਰਦਾ ਹੈ। ਪਰ ਹੁਣ ਨੀਂਦ ਲੰਬੇ ਸਮੇਂ ਦੀ ਹੈ ਅਤੇ ਇਸ ਨੀਂਦ ਦੇ ਸੁਫਨੇ ਨਾ ਹੋ ਕੇ ਨਾ-ਬਿਆਨੀ ਕੀਤੀ ਜਾ ਸਕਣ ਵਾਲੀ ਸੱਚਾਈ ਹੁੰਦੀ ਹੈ।"

ਇਸ ਤਰ੍ਹਾਂ ਉਹ ਨੀਂਦ ਅਤੇ ਮੌਤ ਨੂੰ ਇੱਕੋ ਗੱਲ ਬਣਾ ਕੇ ਪੇਸ਼ ਕਰਦੇ ਹਨ। ਅਸਲੀਅਤ ਕੀ ਹੈ? ਜਦੋਂ ਮਨੁੱਖ ਨੀਂਦ ਵਿੱਚ ਹੁੰਦਾ ਹੈ ਤਾਂ ਉਸਦਾ ਦਿਮਾਗ ਵੀ ਕ੍ਰਿਆਸ਼ੀਲ ਹੁੰਦਾ ਹੈ, ਚੇਤਨਾ ਅਤੇ ਉਸ ਦੇ ਸਰੀਰ ਅੰਦਰ ਕਾਰਜ-ਉਪਜਾਊ ਊਰਜਾ ਵੀ ਸਟੋਰ ਹੋਈ ਰਹਿੰਦੀ ਹੈ। ਇਸੇ ਲਈ ਉਸਨੂੰ ਜਗਾਇਆ ਜਾ ਸਕਦਾ ਹੁੰਦਾ ਹੈ। ਨੀਂਦ ਦੌਰਾਨ ਮਨੁੱਖ ਕੇਵਲ ਅਚੇਤ ਅਵਸਥਾ (**Sub-Conscious State**) ਵਿੱਚ ਹੀ ਹੁੰਦਾ ਹੈ। ਚੇਤਨਾ ਤੇ ਕਾਰਜ-ਉਪਜਾਊ ਊਰਜਾ ਮੌਜੂਦ ਹੋਣ ਕਰਕੇ ਹੀ ਉਹ ਜਾਗਣ ਉਪਰੰਤ ਦੁਬਾਰਾ ਗਤੀ-ਵਿਧੀਆਂ ਸ਼ੁਰੂ ਕਰਦਾ ਹੈ। ਪਰ ਕੀ ਮੌਤ ਹੋਣ 'ਤੇ ਅਜਿਹਾ ਕਰਨਾ ਸੰਭਵ ਹੈ? ਬਿਲਕੁਲ ਨਹੀਂ। ਕਿਉਂਕਿ ਮੌਤ ਹੋਣ 'ਤੇ ਮਨੁੱਖੀ ਦਿਮਾਗ ਦੀ ਸੋਚਣ-ਕ੍ਰਿਆ, ਚੇਤਨਾ ਅਤੇ ਕਾਰਜ-ਉਪਜਾਊ ਊਰਜਾ ਮੁਕੰਮਲ ਤੌਰ 'ਤੇ ਖਤਮ ਹੋ ਜਾਂਦੀਆਂ ਹਨ (ਭਾਵੇਂ ਉਸ ਅੰਦਰ ਅਜਿਹੀ ਊਰਜਾ ਹੁੰਦੀ ਹੈ ਜੋ ਸੰਸਕਾਰ ਵੇਲੇ ਸੜਦੀ ਹੈ)। ਸੋ ਨੀਂਦ ਇੱਕ ਭੌਤਿਕ ਅਤੇ ਮੌਤ ਇੱਕ ਰਸਾਇਣ (ਅਮੋੜਵਾਂ) ਪ੍ਰੀਵਰਤਨ ਹਨ। ਇਹ ਦੋਨੋਂ ਪ੍ਰੀਵਰਤਨ ਬੁਨਿਆਦੀ (ਸਿਫਤੀ) ਤੌਰ 'ਤੇ ਵੱਖਰੇ ਹਨ। ਇਸ ਲਈ ਨੀਂਦ ਅਤੇ ਮੌਤ ਨੂੰ ਇੱਕ-ਸਮਾਨ ਬਣਾ ਕੇ ਪੇਸ਼ ਕਰਨਾ ਮੂਲੋਂ ਗਲਤ ਹੈ।

ਸੋ ਅਸੀਂ ਦੇਖਿਆ ਹੈ ਕਿ ਚੇਤਨਾ ਪੈਦਾ ਵੀ ਕੀਤੀ ਜਾ ਸਕਦੀ ਹੈ, ਖੁੰਢੀ ਵੀ ਕੀਤੀ ਜਾ ਸਕਦੀ ਹੈ ਅਤੇ ਮਨੁੱਖ ਦੇ ਮਰਨ ਉਪਰੰਤ ਇਹ ਖਤਮ ਹੋ ਜਾਂਦੀ ਹੈ। ਫਿਰ ਪ੍ਰੋ.ਸਾਹਿਬ ਅਜਿਹਾ ਕਿਉਂ ਲਿਖਦੇ ਹਨ ਕਿ ਚੇਤਨਾ ਨਾ ਪੈਦਾ ਕੀਤਾ ਜਾ ਸਕਦੀ ਹੈ ਅਤੇ ਨਾ ਹੀ ਖਤਮ ਕੀਤੀ ਜਾ ਸਕਦੀ ਹੈ? ਇਹ ਇਸ ਲਈ ਕਿ ਜੇਕਰ ਉਹ ਚੇਤਨਾ ਦੇ ਖਤਮ ਹੋਣ ਦੀ ਗੱਲ ਕਰ ਦਿੰਦੇ ਹਨ ਤਾਂ ਫਿਰ ਉਹ ਇਸ ਚੇਤਨਾ ਨੂੰ ਮੁੜ ਦੂਸਰੇ ਜਨਮ (ਪੁਨਰ-ਜਨਮ) ਵਜੋਂ ਕਿਵੇਂ ਦਿਖਾਉਣਗੇ? ਆਓ ਦੇਖੀਏ ਕਿ ਉਹ ਅਜਿਹਾ (ਪੁਨਰ-ਜਨਮ) ਕਿਵੇਂ ਦਿਖਾਉਂਦੇ ਹਨ?

ਉਹ ਮਨੁੱਖ ਬਾਰੇ ਲਿਖਦੇ ਹਨ, "ਕੀ ਅਸਲ ਵਿੱਚ ਸ਼ੁਰੂ ਤੋਂ ਹੀ ਇੱਕ ਬੀਜ ਹੀ ਸੀ।" ਇਸ ਦਾ ਜਵਾਬ ਦਿੰਦੇ ਉਹ ਲਿਖਦੇ ਹਨ, "ਨਹੀਂ ਉਹ ਬੀਜ ਨਹੀਂ ਸੀ।" ਭਾਵ ਇਹ ਮਰਦ ਦੇ ਸ਼ੁਕਰਾਣੂਆਂ ਅਤੇ ਔਰਤ ਦੇ ਅੰਡੇ ਦੇ ਸੰਯੋਗ ਤੋਂ ਬਣਿਆ ਭਰੂਣ (ਚਾਹੇ ਬੀਜ ਕਹਿ ਲਵੋ) ਹੀ ਨਹੀਂ ਹੁੰਦਾ ਬਲਕਿ ਉਹ *ਬੀਜ ਤੋਂ ਇਲਾਵਾ ਹੋਰ ਕੁੱਝ ਵੀ* ਹੁੰਦਾ ਹੈ। ਇਹ ਹੋਰ ਕੁੱਝ ਕੀ ਹੈ? ਬਸ, ਉਹੀ ਚੇਤਨਾ ਜਿਸਨੇ ਊਰਜਾ ਤੋਂ ਰੂਪ ਵਟਾਇਆ ਹੋਇਆ ਹੁੰਦਾ ਹੈ। ਇਹ ਮਾਂ ਦੇ ਪੇਟ 'ਚ ਗਰਭ

ਠਹਿਰਣ ਵੇਲੇ ਹੀ ਬਾਹਰੋਂ ਦਾਖਲ ਹੋ ਜਾਂਦੀ ਹੈ। ਇਹ ਚੇਤਨਾ ਕਿਸੇ ਮਰੇ ਮਨੁੱਖ 'ਚੋਂ ਨਿਕਲਕੇ ਕਿਸੇ ਮਾਤਾ ਦੇ ਪੇਟ 'ਚ ਪ੍ਰੇਵਸ਼ ਕਰਦੀ ਹੈ ਅਤੇ ਇਸ ਦਾ ਮੁੜ ਕੇ ਜਨਮ (ਪੁਨਰ-ਜਨਮ) ਹੋ ਜਾਂਦਾ ਹੈ।

ਪਰ ਅਸੀਂ ਦੇਖਿਆ ਹੈ ਕਿ ਚੇਤਨਾ, ਮਨੁੱਖ ਦੇ ਪੈਦਾ ਹੋਣ ਤੋਂ ਬਾਅਦ ਸਮਾਜ ਵਿੱਚ ਵਿਚਰਦਿਆਂ ਉਸ ਦੇ ਬਾਹਰੀ ਜਗਤ ਬਾਰੇ ਆਪਣੀਆਂ ਗਿਆਨ ਇੰਦਰੀਆਂ ਦੇ ਅਨੁਭਵ ਤੋਂ ਦਿਮਾਗੀ ਸੋਚ-ਪ੍ਰਕ੍ਰਿਆ ਦਾ ਸਿੱਟਾ ਹੁੰਦੀ ਹੈ। ਇਸ ਲਈ ਜਿਹੜਾ ਅਜੇ ਜਨਮਿਆ ਹੀ ਨਹੀਂ ਉਸਨੂੰ ਮਾਂ ਦੇ ਪੇਟ 'ਚ ਚੇਤਨਾ ਹਾਸਲ ਨਹੀਂ ਹੋ ਸਕਦੀ ਹੈ। ਸੋ ਚੇਤਨਾ ਨੂੰ ਗਰਭ ਠਹਿਰਣ ਦੇ ਸਮੇਂ ਤੋਂ ਕਿਸੇ ਮਾਂ ਦੇ ਪੇਟ 'ਚ ਪ੍ਰਵੇਸ਼ ਕਰਾਕੇ 'ਪੁਨਰ-ਜਨਮ' ਨੂੰ ਵਿਗਿਆਨਕ ਸੱਚਾਈ ਹੋਣ ਦਾ ਦਾਅਵਾ ਥੋਥਾ ਅਤੇ ਬੇਬੁਨਿਆਦ ਹੈ।

ਇਸ ਦੇ ਨਾਲ ਗੱਲ ਇਹ ਵੀ ਹੈ ਕਿ ਊਰਜਾ ਦੇ ਤਾਂ ਕੋਈ ਦਿਮਾਗ ਨਹੀਂ ਹੁੰਦਾ। ਫਿਰ ਚੇਤਨਾ ਨੂੰ ਊਰਜਾ ਦਾ ਰੂਪਾਂਤਰਣ ਹੋਇਆ ਰੂਪ ਕਹਿਣ ਦਾ ਅਰਥ ਕੀ ਬਣ ਜਾਂਦਾ ਹੈ? ਇਹੀ ਕਿ ਸੋਚ, ਸੋਚਣ ਵਾਲੇ ਸੰਦ (**Organ**) ਤੋਂ ਬਿਨਾ ਹੋ ਸਕਦੀ ਹੈ। ਦਿਮਾਗ ਤੋਂ ਬਿਨਾ ਹੀ ਚੇਤਨਾ ਹੋਣ ਦੀ ਗੱਲ ਦਿਮਾਗ-ਵਿਹੂਣਾ ਫਲਸਫਾ ਹੈ।

ਭੌਤਿਕ ਵਿਗਿਆਨ ਦੇ ਪੱਖੋਂ ਵਿਚਾਰਿਆਂ ਊਰਜਾ, ਇੱਕ ਕਾਰਜ-ਉਪਜਾਊ ਸ਼ਕਤੀ ਹੈ, ਜੋ ਕਿਸੇ ਵੀ ਵਜੂਦ ਅੰਦਰ ਜਾਂ ਸ੍ਰਿਸ਼ਟੀ ਅੰਦਰ ਮੌਜੂਦ ਹੁੰਦੀ ਹੈ। ਪਰ ਚੇਤਨਾ, ਬਾਹਰੀ ਜਗਤ ਦੇ ਗਿਆਨ ਇੰਦਰੀਆਂ ਰਾਹੀਂ ਹੋਏ ਅਨੁਭਵ ਦਾ ਮਨੁੱਖੀ ਦਿਮਾਗ ਰਾਹੀਂ ਕੱਢਿਆ ਸਿੱਟਾ ਹੁੰਦੀ ਹੈ। ਇਸ ਲਈ ਚੇਤਨਾ ਨੂੰ ਊਰਜਾ ਦਾ ਰੂਪ ਦਰਸਾਉਣਾ ਬਿਲਕੁਲ ਬੇਥਵਾ ਹੈ। ਇਸੇ ਤਰ੍ਹਾਂ ਪ੍ਰੋ.ਸਾਹਿਬ ਦਾ ਊਰਜਾ ਨੂੰ ਨਾ ਬਣਾਉਣ ਅਤੇ ਨਾ ਖਤਮ ਕਰ ਸਕਣ ਵਾਲਾ ਨਿਯਮ ਅੱਜ ਦੇ ਵਿਗਿਆਨ ਦੇ ਹਾਣ ਦਾ ਨਹੀਂ। ਪ੍ਰੋ.ਸਾਹਿਬ ਪਹਿਲਾਂ ਊਰਜਾ ਦੀਆਂ ਸ਼ਕਲਾਂ ਬਣਾ ਦਿੰਦੇ ਹਨ ਜਦੋਂ ਕਿ ਊਰਜਾ ਦੀਆਂ ਸ਼ਕਲਾਂ ਨਹੀਂ ਕਿਸਮਾਂ ਹੁੰਦੀਆਂ ਹਨ; ਫਿਰ ਸਾਰੀਆਂ ਕਿਸਮਾਂ ਨੂੰ ਇੱਕ ਇੱਕੋ ਊਰਜਾ ਬਣਾ ਦਿੰਦੇ ਹਨ ਅਤੇ ਇਸ ਨੂੰ ਚੇਤਨਾ ਵਿੱਚ ਰੂਪਾਂਤਰਣ ਕਰਨ ਲਈ ਉਹ ਊਰਜਾ ਦੇ ਦੋ ਨਿਯਮ (ਅਸਲ ਵਿੱਚ ਕੋਈ ਨਿਯਮ ਹੀ ਨਹੀਂ) ਬਣਾ ਦਿੰਦੇ ਹਨ ਜਦੋਂ ਕਿ ਕਿਸੇ ਵੀ ਵਰਤਾਰੇ ਦੇ ਵਾਪਰਨ ਦਾ ਇੱਕ ਨਿਯਮ ਹੁੰਦਾ ਹੈ। ਫਿਰ ਉਹ ਚੇਤਨਾ ਨਾ ਪੈਦਾ ਕੀਤੀ ਜਾ ਸਕਦੀ ਹੈ ਅਤੇ ਨਾ ਖਤਮ ਕੀਤੀ ਜਾ ਸਕਦੀ ਸਾਬਤ ਕਰਨ ਲਈ ਨੀਂਦ ਅਤੇ ਮੌਤ ਨੂੰ ਇੱਕ-ਸਮਾਨ ਬਣਾ ਕੇ ਪੇਸ਼ ਕਰਦੇ ਹਨ। ਜਦੋਂ ਕਿ ਨੀਂਦ ਭੌਤਿਕ ਪ੍ਰੀਵਰਤਨ ਅਤੇ ਮੌਤ ਇੱਕ ਰਸਾਇਣਕ ਪ੍ਰੀਵਰਤਨ ਹੋਣ ਕਰਕੇ ਇਹ ਮੂਲੋਂ ਹੀ ਗਲਤ ਹੈ। ਇਸ ਤੋਂ ਅੱਗੇ ਅਸੀਂ ਦੇਖਿਆ ਹੈ ਕਿ ਚੇਤਨਾ ਪੈਦਾ ਵੀ ਕੀਤੀ ਜਾ ਸਕਦੀ ਹੈ, ਖੁੰਡੀ ਵੀ ਕੀਤੀ ਜਾ ਸਕਦੀ ਹੈ ਅਤੇ ਮਰਨ ਉਪਰੰਤ ਖਤਮ ਵੀ ਹੁੰਦੀ ਹੈ। ਚੇਤਨਾ, ਊਰਜਾ ਦਾ ਰੂਪਾਂਤਰਣ ਹੋਇਆ ਰੂਪ ਹੁੰਦੀ ਹੈ, ਅਜਿਹਾ ਕਹਿਣਾ ਦਿਮਾਗ ਤੋਂ ਬਿਨਾ ਹੀ ਚੇਤਨਾ ਦੀ ਹੋਂਦ ਮੰਨਣ ਕਰਕੇ ਦਿਮਾਗ-ਵਿਹੂਣਾ ਫਲਸਫਾ ਹੋ ਨਿੱਬੜਦਾ ਹੈ। ਅਸੀਂ ਇਹ ਵੀ ਦੇਖਿਆ ਹੈ ਕਿ ਚੇਤਨਾ, ਮਨੁੱਖ ਸਮਾਜ ਵਿੱਚ ਵਿਚਰਕੇ ਹੀ ਹਾਸਲ ਕਰ ਸਕਦਾ ਹੈ। ਫਿਰ ਜਿਹੜਾ ਅਜੇ ਜਨਮਿਆ ਹੀ ਨਹੀਂ ਉਸਨੂੰ ਮਾਂ ਦੇ ਪੇਟ 'ਚ ਚੇਤਨਾ ਹਾਸਲ ਕਿਵੇਂ ਹੋ ਸਕਦੀ ਹੈ? ਇਸ ਲਈ ਚੇਤਨਾ ਨੂੰ ਗਰਭ ਠਹਿਰਣ ਦੇ ਸਮੇਂ ਤੋਂ ਕਿਸੇ ਮਾਂ ਦੇ ਪੇਟ 'ਚ ਪ੍ਰਵੇਸ਼ ਕਰਾਕੇ 'ਪੁਨਰ-ਜਨਮ' ਨੂੰ ਵਿਗਿਆਨਕ ਸੱਚਾਈ ਕਹਿਣ ਦਾ ਦਾਅਵਾ ਵੀ ਬੇਥਵਾ ਹੈ।

ਸਿੱਟਾ, ਪੁਨਰ-ਜਨਮ ਇੱਕ ਮਿੱਥ ਹੈ। ਚੰਗਾ ਹੋਵੇ ਜੇਕਰ ਪ੍ਰੋ.ਸਾਹਿਬ ਜਿਹੇ ਬੁੱਧੀਜੀਵੀ ਲੋਕ ਰਸੂਲ ਹਮਜ਼ਾਤੋਵ ਦਾ ਇਹ ਕਥਨ ਯਾਦ ਰੱਖਣ ਕਿ "ਦੂਸਰਿਆਂ ਨੂੰ ਉਹ ਕੁੱਝ ਮਨਾਉਣ ਦੀ ਕੋਸ਼ਿਸ਼ ਨਾ ਕਰੋ ਜੋ ਤੁਸੀਂ ਆਪ ਨਹੀਂ ਸਮਝਦੇ।"

**ਪੁਨਰ-ਜਨਮ ਦੇ ਪ੍ਰਚਾਰ ਦਾ ਆਧਾਰ 'ਤੇ ਮਕਸਦ:**

ਅਸਲ ਵਿੱਚ ਪੁਨਰ-ਜਨਮ ਦੀ ਮਿੱਥ ਕਰਮ ਦੇ ਸਿਧਾਂਤ 'ਤੇ ਟਿਕੀ ਹੋਈ ਹੈ। ਇਹ ਸਿਧਾਂਤ ਅਨੁਸਾਰ ਜਿਹੜੇ ਵਿਸ਼ਾਲ ਕਿਰਤੀ ਸਮੂਹ ਦੀਆਂ ਮੰਦਹਾਲੀ ਅਤੇ ਬਦਹਾਲੀ ਵਾਲੀਆਂ ਜੀਵਨ ਹਾਲਤਾਂ ਹਨ, ਉਹ ਉਨ੍ਹਾਂ ਦੇ ਪਿਛਲੇ ਜਨਮ ਵਿੱਚ ਕੀਤੇ ਕਰਮਾਂ ਦਾ ਫਲ ਹੈ। ਜਦੋਂ ਕਿਸੇ ਮਨੁੱਖ ਦੇ ਮਨ ਵਿੱਚ ਇਹ ਭਾਵ ਸਮਾ ਜਾਂਦਾ ਹੈ ਕਿ ਉਸ ਦੀਆਂ ਇਹ ਜੀਵਨ ਹਾਲਤਾਂ ਉਸ ਦੇ ਪਿਛਲੇ ਕਰਮਾਂ ਦਾ ਫਲ ਹੈ ਤਾਂ ਉਹ ਆਪਣੇ ਆਪ ਨੂੰ ਹੀ ਕਸੂਰਵਾਰ ਸਮਝਣ ਲੱਗ ਪੈਂਦਾ ਹੈ ਅਤੇ ਸਿਰ ਸੁੱਟ ਕੇ ਜਿਉਣ ਲਈ ਤਿਆਰ ਹੋ ਜਾਂਦਾ ਹੈ। ਇਸ ਤਰ੍ਹਾਂ ਸਾਡੀ ਵਿਸ਼ਾਲ ਕਿਰਤੀ ਜਨਤਾ ਮਾਨਸਿਕ ਤੌਰ 'ਤੇ ਅਪੰਗ ਹੋ ਜਾਂਦੀ ਹੈ। ਉਸ ਵਿੱਚੋਂ ਕੁੱਝ ਕਰ-ਗੁਜ਼ਰਨ ਦਾ ਸਵੈ-ਵਿਸ਼ਵਾਸ ਖਤਮ ਹੋ ਜਾਂਦਾ ਹੈ। ਇਹ ਕਿਰਤੀ-ਸਮੂਹ ਨੂੰ ਆਪਣੀਆਂ ਜੀਵਨ-ਹਾਲਤਾਂ ਨੂੰ ਤਬਦੀਲ ਕਰਨ ਲਈ ਜੱਦੋਜਹਿਦ ਕਰਨ ਦੇ ਰਾਹ ਤੋਂ ਤਿਲਕਿਆਉਣ ਦਾ ਸੰਦ ਹੋ ਨਿੱਬੜਦਾ ਹੈ। ਇਸ ਤਰ੍ਹਾਂ ਨਾਲ ਇਹ ਅਜੋਕੇ ਸਮਾਜਕ-ਪ੍ਰਬੰਧ 'ਤੇ ਕਾਬਜ਼ ਲੁਟੇਰੀ ਧਿਰ ਦੇ ਹੱਕ ਵਿੱਚ ਇੱਕ ਵਿਚਾਰਧਾਰਕ ਹਥਿਆਰ ਹੋ ਨਿੱਬੜਦਾ ਹੈ। ਇਸੇ ਕਰਕੇ ਹੀ ਲੁਟੇਰੀ ਧਿਰ, ਉਨ੍ਹਾਂ ਦੇ ਜ਼ਰ-ਖਰੀਦ ਪ੍ਰਚਾਰਕ ਜਾਂ ਅਚੇਤ ਰੂਪ ਵਿੱਚ ਇਸ ਦਾ ਸ਼ਿਕਾਰ ਹੋਏ ਕੁੱਝ 'ਬੁੱਧੀਜੀਵੀ' ਇਹੋ-ਜਿਹਾ ਪ੍ਰਚਾਰ ਕਰਦੇ ਰਹਿੰਦੇ ਹਨ। ਇਸੇ ਲਈ ਸ਼ਹੀਦੇ-ਆਜ਼ਮ ਭਗਤ ਸਿੰਘ ਨੇ ਲਿਖਿਆ ਸੀ, "ਜਦੋਂ ਸਾਡੇ ਬਜ਼ੁਰਗ ਆਰੀਅਨ ਲੋਕਾਂ" ਨੂੰ "ਫ਼ਿਕਰ ਪਿਆ" ਕਿ ਗਰੀਬ "ਬਗਾਵਤ ਨਾ ਕਰ ਦੇਣ, ਤਦੋਂ ਪੁਨਰ-ਜਨਮ...ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ।" ਸੋ ਕਿਰਤੀਆਂ ਨੂੰ ਪੁਨਰ-ਜਨਮ ਦੇ ਦੂਰ-ਪ੍ਰਚਾਰ ਦਾ ਸ਼ਿਕਾਰ ਨਾ ਹੋ ਕੇ ਆਪਣੀ ਹੋਣੀ ਬਣਾਉਣ ਲਈ ਜੱਦੋਜਹਿਦ ਦੇ ਰਾਹ ਪੈਣਾ ਚਾਹੀਦੈ।

**ਹਵਾਲੇ:** 1.ਕਿਤਾਬ-ਪ੍ਰੇਤ,ਆਤਮਾ,ਪੁਨਰ-ਜਨਮ ਤੇ ਕਸਰਾਂ-ਲੇਖਕ ਪ੍ਰੋ.ਅਬਰਾਹਮ ਟੀ.ਕਵੂਰ।

2.SOCIETY.By R.M.MACIVER, Lieber Professor of Political Philosophy and Sociology, Colombia University AND CHARLES H.PAGE, Associate Professor of Sociology, Smith College, LONDON MACMILLAN & CO. LTD. 1957 Page 45

ਮੋ: 98769-53561



# ਮਨੋ-ਵਿਸ਼ਲੇਸ਼ਣ ਦਾ ਸਿਧਾਂਤ

ਡਾ.ਆਗਿਆਜੀਤ ਸਿੰਘ

ਮਨੋ-ਵਿਸ਼ਲੇਸ਼ਣ ਮਨੋਵਿਗਿਆਨ ਦਾ ਉਹ ਵਸੀਲਾ ਹੈ, ਜਿਹੜਾ ਮਨੁੱਖੀ ਵਿਹਾਰ ਦੇ ਗਤੀਸ਼ੀਲ ਮਾਨਸਿਕ ਪੱਖਾਂ ਉੱਤੇ ਅਤੇ ਵਿਅਕਤੀਤਵ ਨੂੰ ਬਣਾਉਣ ਵਿੱਚ ਬਚਪਨ ਦੇ ਅਨੁਭਵਾਂ ਦੀ ਮਹੱਤਤਾ ਬਾਰੇ ਜ਼ਿਕਰ ਕਰਦਾ ਹੈ। ਦੂਜੇ ਇਹ ਅਚੇਤ ਮਾਨਸਿਕ ਕਿਰਿਆਵਾਂ ਨੂੰ ਖੋਜਣ ਲਈ ਇੱਕ ਵਿਸ਼ੇਸ਼ ਵਿਧੀ ਹੈ ਅਤੇ ਮਾਨਸਿਕ ਵਿਕਾਰਾਂ ਤੇ ਰੋਗਾਂ ਦਾ ਇਲਾਜ ਕਰਨ ਤੋਂ ਵਿਆਖਿਆ ਕਰਨ ਦਾ ਇੱਕ ਢੰਗ ਹੈ।

ਇਸ ਸਕੂਲ ਦੀ ਨੀਂਹ ਆਸਟਰੀਆ ਦੇ ਸ਼ਹਿਰ ਵੀਆਨਾ ਦੇ ਸਿਗਮੁੰਡ ਫਰਾਇਡ, ਜਿਹੜਾ 1856 ਵਿੱਚ ਪੈਦਾ ਹੋਇਆ ਸੀ, ਨੇ ਰੱਖੀ ਸੀ। ਉਸ ਨੇ ਮਨੋਵਿਗਿਆਨ ਦੇ ਖ਼ੇਤਰ ਵਿੱਚ ਇੱਕ ਨਵਾਂ ਮੋੜ ਲਿਆਂਦਾ ਅਤੇ ਆਪਣੀਆਂ ਖ਼ੋਜਾਂ ਤੇ ਵਿਚਾਰਾਂ ਨਾਲ ਮਨੋ-ਵਿਸ਼ਲੇਸ਼ਣ ਸਕੂਲ ਦਾ ਵਿਕਾਸ ਕੀਤਾ। ਉਹ ਪਹਿਲਾ ਵਿਗਿਆਨੀ ਸੀ, ਜਿਸ ਨੇ ਭਾਵਾਤਮਕ ਪ੍ਰੇਸ਼ਾਨੀਆਂ ਸਬੰਧੀ ਮਨੋਵਿਗਿਆਨ ਸਿਧਾਂਤ ਦੱਸੇ। ਉਸ ਨੇ ਆਪਣੇ ਖ਼ੋਜ ਕੰਮਾਂ ਰਾਹੀਂ ਲੱਭਿਆ ਕਿ ਅਚੇਤ ਮਨ ਸਿੱਧੇ ਤੌਰ ਤੇ ਮਨੁੱਖੀ ਜ਼ਿੰਦਗੀ ਦੇ ਹਰ ਰੋਜ਼ ਦੇ ਵਿਹਾਰ ਤੇ ਪ੍ਰਭਾਵ ਪਾਉਂਦਾ ਹੈ। ਉਸ ਨੇ ਅਚੇਤ ਅਨੁਭਵਾਂ ਨੂੰ ਲੱਭਣ ਲਈ ਸੁਤੰਤਰ ਸਹਿਚਾਰਤਾ ਅਤੇ ਸੁਫ਼ਨਿਆਂ ਦੀ ਵਿਆਖਿਆ ਦੀਆਂ ਤਕਨੀਕਾਂ ਦਾ ਵਿਕਾਸ ਕੀਤਾ। ਇਹ ਉਹ ਤਕਨੀਕਾਂ ਹਨ, ਜਿਨ੍ਹਾਂ ਰਾਹੀਂ ਵਿਸ਼ੇਸ਼ ਸਿਖਲਾਈ ਪ੍ਰਾਪਤ ਮਾਹਰਾਂ ਵੱਲੋਂ ਚਿੰਤਾ ਤੇ ਕਾਬੂ ਪਾ ਕੇ ਨਿੱਜੀ ਸਮੱਸਿਆਵਾਂ ਨੂੰ ਹੱਲ ਕਰਨ ਲਈ ਲੋਕਾਂ ਦੀ ਮੱਦਦ ਕੀਤੀ ਜਾਂਦੀ ਹੈ।

ਫ਼ਰਾਇਡ ਨੇ ਵਿਅਕਤੀ ਦੇ ਵਿਕਾਸ ਅਤੇ ਮਾਨਸਿਕ ਬਿਮਾਰੀਆਂ ਦੇ ਇਲਾਜ ਦੀਆਂ ਵਿਧੀਆਂ ਵਿੱਚ ਵੀ ਦਿਲਚਸਪੀ ਲਈ। ਇਸੇ ਲਈ ਕਿਹਾ ਜਾਂਦਾ ਹੈ ਕਿ ਮਨੋਵਿਗਿਆਨ ਦੇ ਇਤਿਹਾਸ ਵਿੱਚ ਫ਼ਰਾਇਡ ਸਭ ਤੋਂ ਜ਼ਿਆਦਾ ਪ੍ਰਸਿੱਧੀ ਪ੍ਰਾਪਤ ਕਰਨ ਵਾਲਾ ਵਿਅਕਤੀ ਸੀ, ਜਿਸ ਨੇ ਵਿਅਕਤੀਤਵ ਸਿਧਾਂਤ ਅਤੇ ਮਾਨਸਿਕ ਰੋਗੀਆਂ ਦੇ ਇਲਾਜ ਲਈ ਲਈ ਤਕਨੀਕਾਂ ਦਿੱਤੀਆਂ। ਉਸ ਨੇ ਮਾਨਸਿਕ ਵਿਕਾਰਾਂ ਦੇ ਕਾਰਣਾਂ ਦੀ ਵਿਆਖਿਆ ਕੀਤੀ। ਉਸ ਦੇ ਵਿਅਕਤੀਤਵ ਸਿਧਾਂਤ ਦਾ ਵਿਕਾਸ ਮਾਨਸਿਕ ਵਿਕਾਰਾਂ ਦੇ ਕੇਸਾਂ ਦੇ ਇਲਾਜ ਦੇ ਯਤਨਾਂ ਰਾਹੀਂ ਹੀ ਸਥਾਪਤ ਹੋਇਆ।

ਦਰਅਸਲ ਫ਼ਰਾਇਡ ਨੇ ਭਾਵਾਤਮਕ ਸਮੱਸਿਆ ਵਾਲੇ ਲੋਕਾਂ ਦਾ ਇਲਾਜ ਕਰਨ ਦੇ ਤਜ਼ਰਬਿਆਂ ਦਾ ਆਧਾਰ 'ਤੇ ਮਨੋ-ਵਿਸ਼ਲੇਸ਼ਣ ਦੇ ਸਕੂਲ ਦੀ ਨੀਂਹ ਰੱਖੀ। ਇਸ ਵਿੱਚ ਉਸ ਨੇ ਗੁੰਝਲਦਾਰ ਮਨੁੱਖੀ ਵਿਹਾਰ ਨੂੰ ਨਿਰਧਾਰਤ ਕਰਨ ਵਿੱਚ ਜੀਵਨ ਦੀਆਂ ਮੂਲ ਪ੍ਰਵਿਰਤੀਆਂ ਅਤੇ ਅਚੇਤ ਮਨ ਦੇ ਸੰਘਰਸ਼ਾਂ ਦੀ ਮਹੱਤਤਾ ਤੇ ਜ਼ੋਰ ਦਿੱਤਾ। ਫ਼ਰਾਇਡ ਦਾ ਵਿਸ਼ਵਾਸ ਸੀ ਕਿ ਜਮਾਂਦਰੂ ਲਿੰਗੀ ਅਤੇ ਹਿੰਸਾਤਮਕ ਮੂਲ ਪ੍ਰਵਿਰਤੀਆਂ ਤਬਦੀਲ ਕੀਤੀਆਂ ਜਾਂਦੀਆਂ ਹਨ। ਮੂਲ ਪ੍ਰਵਿਰਤੀ ਨੇ ਵਿਅਕਤੀਤਵ ਵਿਕਾਸ ਵਿੱਚ ਬਾਲਪੁਣੇ ਦੇ ਸ਼ੁਰੂ ਦੇ ਤਜਰਬਿਆਂ ਦੀ ਮਹਾਨਤਾ ਤੇ ਜ਼ੋਰ ਪਾਇਆ। ਫ਼ਰਾਇਡ ਨੇ ਪ੍ਰੇਰਨਾ ਦੇਣ ਵਾਲੀਆਂ ਦੋ ਮਾਨਸਿਕ ਸ਼ਕਤੀਆਂ ਨੂੰ ਮੰਨਿਆ ਹੈ, ਭਾਵ ਰਚਨਾਤਮਕ ਜੀਵ-ਪ੍ਰੇਰਨਾ (Life urges) ਅਤੇ ਢਾਹੂ ਮ੍ਰਿਤੂ ਪ੍ਰੇਰਨਾ (death urges)। ਉਸ ਨੇ ਯੂਨਾਨੀ ਮਿਥਿਹਾਸ ਤੋਂ ਸ਼ਬਦ ਲੈ ਕੇ ਜੀਵਨ ਸ਼ਕਤੀ ਨੂੰ ਈਰੋਸ (eros) ਅਤੇ ਮ੍ਰਿਤੂ ਸ਼ਕਤੀ ਨੂੰ ਥੈਨਟੋਸ (thantos) ਦੇ ਨਾਂਅ ਦਿੱਤੇ। ਇਹ ਮਾਨਸਿਕ ਪ੍ਰੇਰਨਾਵਾਂ ਸਰੀਰ ਦੇ ਤੰਤੂਆਂ ਦੇ ਰਚਨਾਤਮਕ ਆਹਾਰ ਪਚਾਈ (catabolic) ਦੀਆਂ ਪ੍ਰਕਿਰਿਆਵਾਂ ਦੁਆਰਾ ਸਰੀਰ ਵਿੱਚ ਕਿਰਿਆਤਮਕ ਪ੍ਰਗਟਾਵਾ ਕਰਦੀਆਂ ਹਨ। ਮ੍ਰਿਤੂ ਪ੍ਰੇਰਨਾਵਾਂ ਦਾ ਉਦੇਸ਼ ਮਾਰਨਾ, ਨਸ਼ਟ ਕਰਨਾ ਅਤੇ ਜਖ਼ਮੀ ਕਰਨਾ ਹੁੰਦਾ ਹੈ, ਜਿਹੜਾ ਕਿ ਘਿਰਣਾ, ਧਿੰਗਾ-ਜ਼ੋਰੀ, ਕਤਲ ਅਤੇ ਆਤਮ ਹੱਤਿਆ ਤੋਂ ਪ੍ਰਗਟ ਹੁੰਦਾ ਹੈ। ਜੀਵਨ ਪ੍ਰੇਰਨਾਵਾਂ ਹੋਰ ਦੋ ਭਾਗਾਂ ਵਿੱਚ ਵੰਡੀਆਂ ਗਈਆਂ ਹਨ : ਹਉਮੈ ਦੀਆਂ ਪ੍ਰੇਰਨਾਵਾਂ (ego drives), ਜਿਹੜੀਆਂ ਭੋਜਨ ਅਤੇ ਸਵੈ ਸਰੀਰਕ ਲੋੜਾਂ ਪੂਰੀਆਂ ਕਰਦੀਆਂ ਹਨ। ਦੂਜੀ, ਕਾਮ ਪ੍ਰੇਰਨਾਵਾਂ (sex drives) ਜਿਹੜੀਆਂ ਆਨੰਦਮਈ ਤੇ ਪਿਆਰ-ਸਨੇਹ ਦੇ ਕੰਮਾਂ-ਕਾਰਾਂ ਵਿੱਚ ਪ੍ਰਗਟ ਹੁੰਦੀਆਂ ਹਨ।

ਫ਼ਰਾਇਡੀਅਨ ਮਨੋ-ਵਿਸ਼ਲੇਸ਼ਣ ਸਿਧਾਂਤ ਵਿੱਚ ਹਉਮੈ ਦੇ ਆਵੇਗ ਬਹੁਤ ਥੋੜ੍ਹਾ ਭਾਗ ਲੈਂਦੇ ਹਨ ਪਰ ਜ਼ਿਆਦਾ ਮਹੱਤਤਾ ਕਾਮ ਅਤੇ ਹਿੰਸਾਤਮਕ ਪ੍ਰੇਰਨਾਵਾਂ ਨੂੰ ਦਿੱਤੀ ਜਾਂਦੀ ਹੈ ਕਿਉਂਕਿ ਉਨ੍ਹਾਂ ਦੇ ਵਿਕਾਸ ਤੇ ਪ੍ਰਗਟਾਵੇ ਉੱਤੇ ਵੱਡੀ ਮਾਤਰਾ ਵਿੱਚ ਮਨੁੱਖ਼ ਦੀ ਮਾਨਸਿਕ ਸਿਹਤ ਅਤੇ ਖੁਸ਼ੀ ਨਿਰਭਰ ਸਮਝੀ ਜਾਂਦੀ ਹੈ। ਮਨੋ-ਵਿਸ਼ਲੇਸ਼ਕਾਂ ਦੇ ਵਿਚਾਰਾਂ ਅਨੁਸਾਰ ਇਹ ਜ਼ਰੂਰੀ ਨਹੀਂ ਕਿ ਪਿਆਰ ਅਤੇ ਘ੍ਰਿਣਾ ਇੱਕ ਦੂਜੇ ਦੇ ਵਿਰੋਧੀ ਹੋਣ। ਬਹੁਤ ਵਾਰ ਦੋਵੇਂ ਅਨਿੱਖੜਵੇਂ ਢੰਗ ਨਾਲ ਜੁੜੇ ਹੁੰਦੇ ਹਨ। ਮੁੰਡੇ ਕੁੜੀ ਦੇ ਪ੍ਰਤੀ ਪਿਆਰ ਵੇਲੇ ਬਹੁਤ ਵਾਰ ਕੁਝ ਕੁ ਲੜਾਈ-ਝਗੜਾ ਵੀ ਹੋ ਜਾਂਦਾ ਹੈ ਅਤੇ ਜਿਨ੍ਹਾਂ ਨੂੰ ਬਹੁਤ ਪਿਆਰ ਕੀਤਾ ਜਾਂਦਾ ਹੈ, ਉਨ੍ਹਾਂ ਨੂੰ ਦੁਖ਼ੀ ਵੀ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੀਆਂ ਵਿਰੋਧੀ ਸਮਕਾਲੀ ਪ੍ਰੇਰਨਾਵਾਂ ਦੇ ਸੁਭਾਅ ਮਨੋ-ਵਿਸ਼ਲੇਸ਼ਣ ਵਿੱਚ ਬਹੁਤ ਵਾਰ ਇਕੱਠੇ ਮਿਲਦੇ ਹਨ ਅਤੇ ਇਨ੍ਹਾਂ ਨੂੰ ਮੱਧਮੁਖੀ (ambivalence) ਦੇ ਨਾਂਅ ਹੇਠ ਦਰਜ ਕੀਤਾ ਜਾਂਦਾ ਹੈ।

ਫ਼ਰਾਇਡ ਅਨੁਸਾਰ ਸਰੀਰ ਦੁਆਰਾ ਪੈਦਾ ਹਣ ਵਾਲੀ ਸ਼ਕਤੀ ਜੀਵਨ ਦਆਂ ਕਈ ਮੁੱਖ਼ ਪ੍ਰੇਰਨਾਵਾਂ ਵਿੱਚ ਨਿਕਲ ਤੁਰਦੀ ਹੈ। ਇਹ ਸ਼ਕਤੀ ਵਾਲੀਆਂ ਪ੍ਰੇਰਨਾਵਾਂ ਖਿਚੋਤਾਣ ਪੈਦਾ ਕਰਦੀਆਂ ਹਨ, ਜਿਨ੍ਹਾਂ ਨੂੰ ਸੁਚੇਤ ਤੌਰ ਤੇ ਦੁਖ਼ਦਾਇਕ ਅਤੇ ਅਣਸੁਖਾਵੀਆਂ ਭਾਵਨਾਵਾਂ ਸਮਝਿਆ ਜਾਂਦਾ ਹੈ।

ਇਹ ਪ੍ਰੇਰਨਾਵਾਂ ਵਿਅਕਤੀਆਂ ਨੂੰ ਖਿਚੋਤਾਣ ਘਟਾਉਣ ਵਾਲੀਆਂ ਵਿਸ਼ੇਸ਼ ਕਿਰਿਆਵਾਂ ਵਿੱਚ ਜੁਟਾਉਂਦੀਆਂ ਹਨ। ਕਾਮ ਸਬੰਧੀ ਪ੍ਰੇਰਨਾਂ ਦੀ ਸ਼ਕਤੀ ਨੂੰ ਲੀਬੀਡੋ ਕਾਮ-ਸ਼ਕਤੀ ਕਿਹਾ ਜਾਂਦਾ ਹੈ। ਕਾਮ ਸ਼ਕਤੀ ਤੋਂ ਪੈਦਾ ਹੋਈ ਖਿੱਚੋਤਾਣ ਨੂੰ ਸਭ ਤੋਂ ਵੱਧ ਚੰਗੀ ਤਰ੍ਹਾਂ ਪਿਆਰ ਦੁਆਰਾ ਪੂਰਾ ਕੀਤਾ ਜਾ ਸਕਦਾ ਹੈ ਪਰ ਲਿੰਗ ਤ੍ਰਿਸ਼ਨਾ ਦੀ ਪੂਰਤੀ ਦੇ ਰਾਹ ਵਿੱਚ ਸਮਾਜ ਕਈ ਤਰ੍ਹਾਂ ਦੀਆਂ ਰੁਕਾਵਟਾਂ ਪਾਉਂਦਾ ਹੈ, ਜਿਸ ਕਰਕੇ ਕਾਮ ਸ਼ਕਤੀ ਨੂੰ ਬਹੁਤ ਵਾਰ ਸਧਾਰਨ ਜਾਂ ਸਿੱਧੇ ਢੰਗ ਨਾਲ ਪ੍ਰਗਟ ਹੋਣ ਵਿੱਚ ਰੋਕ ਪੈਂਦੀ ਹੈ। ਇਸ ਤਰ੍ਹਾਂ ਕਾਮ ਸ਼ਕਤੀ ਦਾ ਬੰਨ੍ਹ ਬਣਨਾ ਸ਼ੁਰੂ ਹੋ ਜਾਂਦਾ ਹੈ।

ਉਦਾਤੀਕਰਨ ਰਾਹੀਂ ਜਮ੍ਹਾਂ ਹੋਈ ਖਿੱਚੋਤਾਣ ਤੋਂ ਛੁਟਕਾਰਾ ਖਿਚਾਅ-ਘਟਾਉ ਮਨਸੰਤਾਪਿਕ ਲੱਛਣਾਂ ਜਾਂ ਹੋਰ ਤਰੀਕਿਆਂ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ। ਉਦਾਤੀਕਰਨ ਸਧਾਰਨ ਵਿਅਕਤੀ ਲਈ ਅਜਿਹਾ ਹੱਲ ਹੈ, ਜਿਸ ਵਿੱਚ ਕਾਮ ਸ਼ਕਤੀ ਨੂੰ ਸਮਾਜਿਕ ਤੌਰ ਤੇ ਪ੍ਰਵਾਨਤ ਮਾਰਗਾਂ ਤੇ ਲਾਉਣ ਲਈ ਸੰਗੀਤ, ਕਲਾ ਜਾਂ ਕੋਈ ਕੰਮ ਕਾਜ ਕੁਝ ਆਮ ਸਾਧਨ ਹਨ। ਜਮ੍ਹਾ ਹੋਈ ਘ੍ਰਿਣਾ ਤੇ ਹਿੰਸਾਤਮਕ ਸ਼ਕਤੀ ਨੂੰ ਇਸੇ ਹੀ ਤਰ੍ਹਾਂ ਰਾਹ ਲੱਭ ਜਾਂਦਾ ਹੈ। ਇੱਕ ਸਧਾਰਨ ਵਿਅਕਤੀ ਆਪਣੇ ਵਿਰੋਧੀ ਪ੍ਰਤੀ ਹਿੰਸਾਤਮਕ ਭਾਵਨਾ ਦਾ ਨਰਸਰੀ ਵਿੱਚ ਗੋਡੀ ਕਰ ਕੇ ਜਾਂ ਕੋਈ ਹੋਰ ਸਰੀਰਕ ਕੰਮ ਕਰਕੇ ਜਾਂ ਸ਼ਿਕਾਰ ਕਰਕੇ ਉਦਾਤੀਕਰਨ ਕਰਦਾ ਹੈ ਜਾਂ ਪੂਰਿਆਂ ਕਰਦਾ ਹੈ ਪਰ ਮਨਸੰਤਾਪੀ ਇਸ ਸ਼ਕਤੀ ਦਾ ਨਿਕਾਸ ਆਪਣੇ ਲੱਛਣਾਂ ਦੁਆਰਾ ਕਰਦਾ ਹੈ।

ਫ਼ਰਾਇਡ ਦੀ ਪ੍ਰਣਾਲੀ ਵਿੱਚ ਪ੍ਰੇਰਨਾ ਸਬੰਧੀ ਕੁਝ ਹੋਰ ਨਿਯਮ ਵੀ ਹਨ ; ਜਿਵੇਂ ਕਿ ਬਚਪਨ ਵਿੱਚ ਆਨੰਦ ਦਾ ਨਿਯਮ (pleasure principle) ਸਭ ਤੋਂ ਮਹੱਤਵਪੂਰਨ ਹੈ। ਇਸ ਨਿਯਮ ਅਨੁਸਾਰ ਇੱਕ ਵਿਅਕਤੀ ਦੁੱਖ਼ ਤੋਂ ਪਰ੍ਹੇ ਰਹਿੰਦਾ ਹੈ ਅਤੇ ਭਵਿੱਖ਼ ਦੇ ਨਤੀਜਿਆਂ ਨੂੰ ਦੂਰ ਰੱਖ ਕੇ ਭਾਵੁਕ ਲੋੜਾਂ ਦੀ ਤੁਰੰਤ ਤ੍ਰਿਪਤੀ ਕਰਕੇ ਆਨੰਦ ਪ੍ਰਾਪਤ ਕਰਦਾ ਹੈ। ਕਾਮ ਦੀਆਂ ਪ੍ਰੇਰਨਾਵਾਂ ਇਸ ਨਿਯਮ ਅਧੀਨ ਆਉਂਦੀਆਂ ਹਨ। ਵਧੇਰੇ ਸਿਆਣਪ ਆਉਣ ਨਾਲ ਆਨੰਦ ਦਾ ਨਿਯਮ ਵਾਸਤਵਿਕਤਾ ਦੇ ਨਿਯਮ (reality principle) ਦੇ ਕਾਬੂ ਵਿੱਚ ਆ ਜਾਂਦਾ ਹੈ। ਵਾਸਤਵਿਕਤਾ ਦਾ ਨਿਯਮ ਦਲੀਲ ਜਾਂ ਗਿਆਨ ਦੀ ਆਵਾਜ਼ ਹੁੰਦਾ ਹੈ, ਜਿਸ ਵਿੱਚ ਪਿੱਛੋਂ ਦੇ ਦੁੱਖ਼ ਤੋਂ ਬਚਪਨ ਲਈ ਹੁਣ ਦਾ ਆਨੰਦ ਮਾਣਨ ਤੋਂ ਮਨੁੱਖ਼ ਕੁਝ ਚਿਰ ਲਈ ਵਾਂਝਾ ਰਹਿ ਜਾਂਦਾ ਹੈ। ਵਾਸਤਵਿਕਤਾ ਦਾ ਨਿਯਮ ਹਉਮੈ ਦੀਆਂ ਪ੍ਰੇਰਨਾਵਾਂ (ego drives) ਨਾਲ ਗੂੜ੍ਹਾ ਸਬੰਧ ਰੱਖਦਾ ਹੈ ਅਤੇ ਇਸ ਦਾ ਨਿਸ਼ਾਨਾ ਵਿਅਕਤੀ ਨੂੰ ਉਸ ਦੀ ਬਾਹਰਲੀ ਦੁਨੀਆਂ ਸਦਾਚਾਰਕ, ਸਮਾਜਕ ਅਤੇ ਭੌਤਿਕ ਲੋੜਾਂ ਦੇ ਅਨੁਕੂਲ ਢਾਲਣਾ ਹੁੰਦਾ ਹੈ ਪ੍ਰੰਤੂ ਪ੍ਰੇਰਨਾ ਦਾ ਮੁੱਖ਼ ਨੇਮ ਨਿਵਾਰਨ ਦਾ ਨਿਯਮ (Nirvana principle) ਹੁੰਦਾ ਹੈ, ਜਿਸ ਦਾ ਉਦੇਸ਼ ਜੀਵਨ ਪਦਾਰਥ ਨੂੰ ਅੰਤ ਵਿੱਚ ਨਿਰ ਜੀਵਕ ਅਵਸਥਾ ਵਿੱਚ ਵਾਪਸ ਲਿਆਉਂਦਾ ਹੈ।

ਫ਼ਰਾਇਡ ਨੇ ਮਨੋਕਾਮੁਕ ਵਿਕਾਸ (Psycho-sexual-development) ਬਾਰੇ ਵੀ ਬਹੁਤ ਕੁਝ ਦੱਸਿਆ ਹੈ। ਮਨੋਕਾਮੁਕਤਾ ਵਿੱਚ ਕਾਮ ਆਵੇਗਾ ਦਾ ਵਿਕਾਸ ਅਤੇ ਵਿਸਤ੍ਰਿਤ ਤੌਰ ਤੇ ਜੀਵ-ਵਿਗਿਆਨ, ਸਮਾਜਕ, ਮਨੋਵਿਗਿਆਨਕ ਪ੍ਰਗਟਾਵੇ ਸ਼ਾਮਲ ਹੁੰਦੇ ਹਨ ਅਤੇ ਇਹ ਮਨੋ-ਵਿਸ਼ਲੇਸ਼ਣ ਸਿਧਾਂਤ ਦੇ ਇਲਾਜ ਦਾ ਇੱਕ ਕੇਂਦਰੀ ਭਾਗ ਹੁੰਦਾ ਹੈ। ਫ਼ਰਾਇਡ ਦੇ ਮਨੋਕਾਮੁਕ ਸਿਧਾਂਤ ਮਨੋ ਵਿਸ਼ਲੇਸ਼ਣ ਦੇ ਮੁਢਲੇ ਅਸੂਲ ਹਨ। ਉਸ ਦਾ ਬੱਚਿਆਂ ਦੀ ਵਿਗੜੀ ਲਿੰਗ ਤ੍ਰਿਸ਼ਨਾ 'ਤੇ ਜ਼ੋਰ ਹੀ ਸੀ, ਜਿਸ ਨੇ ਸਭ ਤੋਂ ਪਹਿਲਾਂ ਆਮ ਜਨਤਾ, ਮਨੋਵਿਗਿਆਨੀਆਂ ਤੇ ਡਾਕਟਰਾਂ ਵੱਲੋਂ ਮਨੋ-ਵਿਸ਼ਲੇਸ਼ਣ ਬਾਰੇ ਲੰਮਾ ਚੌੜਾ ਸ਼ੌਕ ਪ੍ਰਗਟ ਕੀਤਾ ਤੇ ਉਸ ਦੀ ਕਰੜੀ ਨਿੰਦਿਆ ਕੀਤੀ। ਇਹ ਵਿਰੋਧੀ ਵਤੀਰਾ ਅੱਜ ਵੀ ਕਈ ਹਲਕਿਆਂ ਵਿੱਚ ਜਾਰੀ ਹੈ।

ਫ਼ਰਾਇਡ ਦਾ ਸਭ ਤੋਂ ਜ਼ਿਆਦਾ ਯੋਗਦਾਨ ਚੇਤਨਤਾ ਦੇ ਪੱਧਰ ਬਾਰੇ ਹੈ। ਉਸ ਅਨੁਸਾਰ ਮਨ ਦੇ ਤਿੰਨ ਪੱਧਰ ਹਨ : ਚੇਤਨ ਮਨ (concious), ਪੂਰਵ ਚੇਤਨ (pre-concious) ਅਤੇ ਅਚੇਤਨ ਜਾਂ ਅਚੇਤ ਮਨ (unconcious)। ਇਹ ਵਰਗੀਕਰਨ ਕਿਸੇ ਵਿਸ਼ੇਸ਼ ਸਰੀਰ ਰਚਨਾਤਮਕ ਖ਼ੇਤਰ ਕਰ ਕੇ ਨਹੀਂ ਹੁੰਦੇ, ਪ੍ਰੰਤੂ ਆਪਣੀ ਸੌਖ ਲਈ ਕੇਵਲ ਕਲਪਨਾਤਮਿਕ ਹੀ ਹਨ। ਉਹ ਮਾਨਸਿਕ ਘਟਨਾਵਾਂ ਤੇ ਯਾਦਾਂ, ਜਿਨ੍ਹਾਂ ਬਾਰੇ ਵਿਅਕਤੀ ਨੂੰ ਭਲੀ ਭਾਂਤ ਪਤਾ ਹੁੰਦਾ ਹੈ, ਸੁਚੇਤ ਮਨ ਵਿੱਚ ਹੁੰਦੀਆਂ ਹਨ। ਪੂਰਨ ਚੇਤਨ ਉਹ ਸਟੋਰ ਜਾਂ ਭੰਡਾਰ ਹੈ, ਜਿਸ ਵਿੱਚ ਉੱਪਰਲੀਆਂ ਅਜਿਹੀਆਂ ਯਾਦਾਂ ਤੇ ਖਾਹਿਸ਼ਾਂ ਹੁੰਦੀਆਂ ਹਨ, ਜਿਨ੍ਹਾਂ ਬਾਰੇ ਵਿਅਕਤੀ ਨੂੰ ਭਲੀ ਭਾਂਤ ਪਤਾ ਹੁੰਦਾ ਹੈ, ਸੁਚੇਤ ਮਨ ਵਿੱਚ ਹੁੰਦੀਆਂ ਹਨ। ਪੂਰਨ ਚੇਤਨ ਉਹ ਸਟੋਰ ਜਾਂ ਭੰਡਾਰ ਹੈ, ਜਿਸ ਵਿੱਚ ਉੱਪਰਲੀਆਂ ਅਜਿਹੀਆਂ ਯਾਦਾਂ ਤੇ ਖਾਹਿਸ਼ਾਂ ਹੁੰਦੀਆਂ ਹਨ, ਜਿਨ੍ਹਾਂ ਬਾਰੇ ਹਾਲ ਦੀ ਘੜੀ ਕੋਈ ਪਤਾ ਨਹੀਂ ਹੁੰਦਾ, ਪਰ ਲੋੜ ਪੈਣ ਤੇ ਛੇਤੀ ਹੀ ਪਤਾ ਲਾਇਆ ਜਾ ਸਕਦਾ ਹੈ। ਅਚੇਤਨ ਮਨ ਉਹ ਭੰਡਾਰ ਹੈ, ਜਿਸ ਵਿੱਚ ਉਹ ਸਾਰੀਆਂ ਖਾਹਿਸ਼ਾਂ, ਆਵੇਗ ਅਤੇ ਵਿਚਾਰ ਦੱਬੇ ਹੋਏ ਹੁੰਦੇ ਹਨ, ਜੋ ਸਾਡੀ ਮਰਜ਼ੀ ਅਨੁਸਾਰ ਕਾਬੂ ਵਿੱਚ ਨਹੀਂ ਲਿਆਂਦੇ ਜਾ ਸਕਦੇ। ਸੁਚੇਤ ਤੇ ਪੂਰਵ ਚੇਤਨ ਮਨ ਦੀ ਸਮੱਗਰੀ ਅੰਦਰੂਨੀ ਤੌਰ ਤੇ ਆਪਸ ਵਿੱਚ ਰਲੀ ਮਿਲੀ ਹੁੰਦੀ ਹੈ, ਅਸਥਾਈ ਤੌਰ ਤੇ ਨਿੱਖੜੀ ਹੁੰਦੀ ਹੈ ਅਤੇ ਬਾਹਰਲੀਆਂ ਘਟਨਾਵਾਂ ਦੁਆਰਾ ਤੋੜੀ ਮਰੋੜੀ ਜਾ ਸਕਦੀ ਹੈ। ਅਚੇਤਨ ਮਨ ਵਿਅਕਤੀਤਵ ਦਾ ਹੇਠਲਾ ਹਿੱਸਾ ਹੁੰਦਾ ਹੈ, ਜਿਸ ਦਾ ਵਾਸਤਵਿਕਤਾ ਨਾਲ ਜਾਂ ਸਮਾਜ ਦੇ ਅਧਿਕਾਰਾਂ ਤੇ ਨਿਯਮਾਂ ਨਾਲ ਕੋਈ ਸਬੰਧ ਨਹੀਂ ਹੁੰਦਾ।

ਅਚੇਤ ਮਨ ਦੀ ਸਮੱਗਰੀ ਦੋ ਸੋਮਿਆਂ ਤੋਂ ਉਪਜਦੀ ਹੈ। ਇੱਕ ਹਿੱਸੇ ਵਿੱਚ ਪੁਰਾਣੇ ਆਨੰਦ ਭਰਪੂਰ ਅਤੇ ਕੁਝ ਕੁ ਵਹਿਸ਼ੀਆਨਾ ਵਿਚਾਰ ਤੇ ਬਿਰਤੀਆਂ ਸ਼ਾਮਲ ਹੁੰਦੀਆਂ ਹਨ, ਜਿਹੜੀਆਂ ਕਦੇ ਵੀ ਸੁਚੇਤ ਨਹੀਂ ਹੋਈਆਂ ਹੁੰਦੀਆਂ। ਇਹ ਵਿਅਕਤੀ ਦੀ ਵਿਰਾਸਤ ਦਾ ਇੱਕ ਭਾਗ ਹੁੰਦੇ ਹਨ। ਦੂਜੇ ਸੋਮੇ ਵਿੱਚ ਉਹ ਵਿਚਾਰ, ਯਾਦਾਂ ਅਤੇ ਖਾਹਿਸ਼ਾਂ ਹੁੰਦੀਆਂ ਹਨ,ਜਿਹੜੀਆਂ ਕਿਸੇ ਸਮੇਂ ਸੁਚੇਤ ਮਨ, ਪਰ ਹੁਣ ਉਹ ਮਨ ਦੇ ਪਿਛਲੇ ਹਿੱਸੇ ਵਿੱਚ ਦੱਬੀਆਂ ਤੇ ਪਿੱਛੇ ਧੱਕੀਆਂ ਜਾ ਚੁੱਕੀਆਂ ਹਨ, ਕਿਉਂਕਿ ਉਹ ਬਹੁਤ ਹੀ ਦਰਦਨਾਕ, ਸਦਮੇ ਵਾਲੀਆਂ, ਦੁੱਖਦਾਇਕ ਜਾਂ ਸ਼ਰਮਨਾਕ ਹੁੰਦੀਆਂ ਹਨ। ਇਸ ਨੂੰ ਬਾਹਰ ਕੱਢੀ ਹੋਈ ਸਮੱਗਰੀ ਦੀ ਚੇਤਨਾ ਵਿੱਚ ਵਾਪਸ ਆਉਣ ਨੂੰ ਪੂਰੀ ਸਰਗਰਮੀ ਨਾਲ ਰੋਕਿਆ ਜਾਂਦਾ ਹੈ। ਇਹਨਾਂ ਦੋਹਾਂ ਪ੍ਰਕਾਰਾਂ ਦੀ ਅਚੇਤ ਸਮੱਗਰੀ ਨੂੰ ਸਾਡਾ ਧਿਆਨ ਅਤੇ ਚੇਤਨ ਹੋਸ਼ੋ ਹਵਾਸ ਵਿੱਚ ਸਾਡੇ ਤੱਕ ਪੁੱਜਣ ਤੋਂ ਰੋਕਿਆ ਜਾਂਦਾ ਹੈ, ਕਿਉਂਕਿ ਇਸ ਤਰ੍ਹਾਂ ਨਾਲ ਉਹ ਸਾਡੇ ਸਵੈ ਮਾਣ ਨੂੰ ਦੁਖੀ ਕਰਦੀਆਂ ਹਨ ਪਰ ਫਿਰ ਵੀ ਅਚੇਤਨ ਮਨ ਸੁੱਤਾ ਨਹੀਂ ਪਿਆ ਹੁੰਦਾ। ਘਬਰਾ ਦੇਣ ਵਾਲੀਆ ਸੁੱਤੇ ਸਿੱਧ ਮੂੰਹੋਂ ਨਿਕਲੀਆਂ ਅਣਚਾਹੀਆਂ, ਗਲਤ ਗੱਲਾਂ, ਲੁਪਤ ਭਾਵਾਂ ਵਾਲੇ ਸੁਫ਼ਨੇ, ਅੰਦਰੂਨੀ ਸੰਘਰਸ਼ ਅਤੇ ਘਬਰਾਹਟ ਦੇ ਲੱਛਣਾਂ ਦੁਆਰਾ ਇਸ ਦੀ ਹੋਂਦ ਦਾ ਪਤਾ ਲੱਗਦਾ ਹੈ।

ਫ਼ਰਾਇਡ ਨੇ ਚਕਿਤਸਕ ਵਿਧੀ ਦਾ ਵੀ ਵਿਕਾਸ ਕੀਤਾ, ਜਿਹੜੀ ਮਾਨਸਿਕ ਰੋਗੀਆਂ ਲਈ ਵਰਤੀ ਜਾਂਦੀ ਹੈ। ਉਸ ਅਨੁਸਾਰ ਹਰ ਵਿਅਕਤੀ ਨਿੱਜੀ ਖ਼ੁਸ਼ੀ ਤੇ ਸੰਤੁਸ਼ਟਤਾ ਪ੍ਰਾਪਤ ਕਰਨ ਲਈ ਮੂਲ ਪ੍ਰਵਿਰਤੀਆਂ ਲੈ ਕੇ ਜਨਮ ਲੈਂਦਾ ਹੈ। ਸਮਾਜ ਇਹਨਾਂ ਜਮਾਂਦਰੂ



ਝੁਕਾਵਾਂ ਨੂੰ ਦਬਾਉਣਾ ਚਾਹੁੰਦਾ ਹੈ। ਇਹ ਦੱਬੀਆਂ ਹੋਈਆਂ ਮੂਲ ਪ੍ਰਵਿਰਤੀਆਂ ਤੇ ਪ੍ਰਭਾਵ ਪਾਉਂਦੀਆਂ ਹ। ਇਹ ਰੋਜ਼ਾਨਾਂ ਦੀ ਜ਼ਿੰਦਗੀ ਵਿੱਚ ਸੁਫ਼ਨਿਆਂ ਰਾਹੀਂ ਜਾਂ ਫਿਰ ਮਾਨਸਿਕ ਬਿਮਾਰੀਆਂ ਰਾਹੀਂ ਪ੍ਰਗਟ ਹੁੰਦੀਆਂ ਹਨ। ਉਸ ਦਾ ਵਿਸ਼ਵਾਸ ਸੀ ਕਿ ਬਹੁਤ ਸਾਰੀਆਂ ਬਚਪਨ ਵਿੱਚ ਆਈਆਂ ਰੁਕਾਵਟਾਂ ਆਵੇਗਾ ਰਾਹੀਂ ਸੁਚੇਤਤਾ ਤੋਂ ਦੂਰ ਜਾ ਕੇ ਅਚੇਤ ਮਨ ਵਿੱਚ ਆ ਵੱਸਦੀਆਂ ਹਨ।

ਮਨੋ-ਵਿਸ਼ਲੇਸ਼ਣ ਮੱਤ ਦਾ ਨੀਂਹ ਪੱਥਰ 1898 ਵਿੱਚ ਫ਼ਰਾਇਡ ਨੇ ਵੀਆਨਾ ਵਿੱਚ ਰੱਖਿਆ ਸੀ, ਪ੍ਰੰਤੂ ਬਾਅਦ ਵਿੱਚ ਇਸ ਮੱਤ ਵਿੱਚ ਬੜੀਆਂ ਤਬਦੀਲੀਆਂ ਆਈਆਂ, ਕਈ ਨਵੇਂ ਵਿਚਾਰ ਜੋੜੇ ਗਏ ਅਤੇ ਕਈ ਪੁਰਾਣੇ ਵਿਚਾਰ, ਜਿਹੜੇ ਸਮੇਂ ਦੀ ਕਸਵੱਟੀ ਤੇ ਪੂਰੇ ਨਹੀਂ ਸਨ ਉੱਤਰੇ, ਤਿਆਗ ਦਿੱਤੇ ਗਏ ਸਨ ਕਿਉਂਕਿ ਬਾਅਦ ਵਿੱਚ ਫ਼ਰਾਇਡ ਦੇ ਵਿਚਾਰਾਂ ਦੀ ਸਖ਼ਤ ਨੁਕਤਾਚੀਨੀ ਹੋਈ ਅਤੇ ਉਸ ਦੇ ਕਈ ਪੈਰੋਕਾਰਾਂ ਨੇ ਕਈ ਦੇਸ਼ਾਂ ਵਿੱਚ ਉਸ ਦੀਆਂ ਵਿਧੀਆਂ ਅਤੇ ਸਿਧਾਂਤਾਂ ਵਿੱਚ ਤਬਦੀਲੀਆਂ ਲਿਆਂਦੀਆਂ ਸਨ। ਫ਼ਰਾਇਡ ਦੇ ਸਾਥੀਆਂ ਜਿਨ੍ਹਾਂ ਵਿੱਚ ਕਾਰਲਜੁੰਗ, ਐਲਫ਼ਰਡ ਐਡਲਰ ਅਤੇ ਐਰਿਕ ਏਰਿਕਸ਼ਨ ਦੇ ਨਾਂਅ ਬਹੁਤ ਪ੍ਰਸਿੱਧ ਹਨ, ਨੇ ਇਹਨਾਂ ਗੁੰਝਲਦਾਰ ਸਿਧਾਂਤਾ ਦਾ ਵਿਕਾਸ ਕੀਤਾ, ਜਿਹੜੇ ਮਨੁੱਖੀ ਵਿਹਾਰ ਦੇ ਹਰ ਪਹਿਲੂ ਛੋਟੀ ਤੋਂ ਛੋਟੀ ਘਟਨਾ ਤੋਂ ਲੈ ਕੇ ਵੱਡੀਆਂ ਘਟਨਾਵਾਂ ਤੱਕ ਦੀ ਵਿਆਖਿਆ ਕਰਦੇ ਹਨ।

ਪ੍ਰੰਤੂ ਬਹੁਤ ਸਾਰੇ ਮਨੋ ਵਿਗਿਆਨੀ ਫ਼ਰਾਇਡ ਦੇ ਇਹਨਾਂ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਹੋਏ। ਉਸ ਦੇ ਸਿਧਾਂਤਾਂ ਦੀ ਨੁਕਤਾਚੀਨੀ ਕੀਤੀ ਗਈ, ਕਿਉਂਕਿ ਉਸ ਦੇ ਸਿਧਾਂਤ ਕੇਵਲ ਰੋਗੀਆਂ ਦੀਆਂ ਕੇਸ ਹਿਸਟਰੀਆਂ ਤੇ ਹੀ ਆਧਾਰਿਤ ਸਨ, ਨਾ ਕਿ ਪ੍ਰਯੋਗਾਤਮਕ ਪ੍ਰਮਾਣਾਂ ਤੇ ਨਿਰਭਰ ਸਨ। ਦੂਜਾ, ਫ਼ਰਾਇਡ ਦੇ ਸਿਧਾਂਤਾਂ ਦੇ ਬਹੁਤ ਸਾਰੇ ਪੱਖ਼ ਵਿਗਿਆਨਕ ਢੰਗ ਰਾਹੀਂ ਟੈੱਸਟ ਨਹੀਂ ਸਨ ਕੀਤੇ ਗਏ ਪਰ ਤਦ ਵੀ ਉਸ ਦੇ ਵਿਚਾਰਾਂ ਨੇ ਮਨੋਵਿਗਿਆਨ ਦੇ ਖ਼ੇਤਰ ਵਿੱਚ ਬਹੁਤ ਪ੍ਰਭਾਵ ਪਾਇਆ, ਜਿਹੜਾ ਆਧੁਨਿਕ ਖੋਜਾਂ ਵਿੱਚ ਵੀ ਦੇਖਣ ਵਿੱਚ ਆ ਰਿਹਾ ਹੈ। ❑ ❑

ਮਿੰਨੀ ਕਹਾਣੀ

## ਪੁੰਨ

ਰਣਦੀਪ ਵਿੱਕੀ

ਆਪਣੇ ਕੰਮ ਲਈ ਮੈਂ ਗੁਆਂਢੀ ਮਿੰਦਰ ਦੇ ਘਰ ਗਿਆ। ਉਸ ਦਾ ਬਜ਼ੁਰਗ ਬਾਪ ਪਸ਼ੂਆਂ ਵਾਲੇ ਬਰਾਂਡੇ ਨੇੜੇ ਟੁੱਟੀ ਜਿਹੀ ਮੰਜੀ ਤੇ ਬੈਠਾ ਸੀ। ਉਹ ਆਪਣੇ ਪੁੱਤਰ ਮਿੰਦਰ ਨੂੰ ਆਖ਼ ਰਿਹਾ ਸੀ, "ਪੁੱਤ, ਜੇ ਰੋਟੀ ਟੁੱਕ ਬਣ ਗਿਐ ਤਾਂ ਮੈਨੂੰ ਵੀ ਲਿਆ ਦੇ ਦੇ।" ਹੱਥ ਵਿੱਚ ਲਿਫ਼ਾਫ਼ਾ ਫੜ੍ਹੀ ਮਿੰਦਰ ਵਿਹੜੇ 'ਚੋਂ ਨਿਕਲਿਆ ਤੇ ਮੱਥੇ ਤੇ ਤਿਉੜੀਆਂ ਪਾਈ ਕਹਿਣ ਲੱਗਾ, "ਹਾਲੇ ਤੇਰੀ ਕਿਤੇ ਜਾਨ ਨਹੀਂ ਨਿਕਲਦੀ, ਫੇਰ ਖਾ ਲਈਂ ਠਹਿਰ ਕੇ....ਕੀੜਿਆਂ ਦੇ ਭੌਣ ਤੇ ਤਿਲ-ਚੌਲੀ ਪਾ ਕੇ ਪੁੰਨ ਦਾ ਕੰਮ ਕਰ ਆਵਾਂ, ਆ ਕੇ ਡੰਮਦਾਂ ਤੇਰਾ ਮੱਥਾ ਵੀ।" ਇਹ ਆਖ਼ਦਾ ਉਹ ਬੂਹਿਓਂ ਬਾਹਰੋਂ ਹੋ ਗਿਆ। ਮੈਂ ਉਸ ਦੀ ਗੱਲ ਸੁਣ ਕੇ ਹੈਰਾਨ ਸਾਂ।

ਖ਼ੁਸ਼ ਖ਼ਬਰ

## ਬ੍ਰਿਟੇਨ ਵਿੱਚ ਰੈਸ਼ਨੇਲਿਸਟਾਂ ਨੇ ਦਿੱਤੀ ਤੰਤਰ ਵਿੱਦਿਆ ਤੇ ਨੀਮ ਹਕੀਮਾਂ ਨੂੰ ਚੁਣੌਤੀ

ਲੰਦਨ, 18 ਫਰਵਰੀ (ਭਾਸ਼ਾ) - ਬ੍ਰਿਟੇਨ ਵਿੱਚ ਤੰਤਰ ਵਿੱਦਿਆ ਤੇ ਨੀਮ ਹਕੀਮਾਂ ਦੇ ਵਧਦੇ ਪ੍ਰਭਾਵ ਦੀ ਨਿੰਦਾ ਕਰਦੇ ਹੋਏ ਰੈਸ਼ਨੇਲਿਸਟਾਂ ਨੇ ਅਜਿਹੇ ਵਿਅਕਤੀ ਨੂੰ 10 ਹਜ਼ਾਰ ਪੌਂਡ ਦੇਣ ਦਾ ਐਲਾਨ ਕੀਤਾ ਹੈ ਜੋ ਵਿਗਿਆਨਕ ਹਾਲਤ ਵਿੱਚ ਬਿਮਾਰੀ ਠੀਕ ਕਰਨ ਦੀ ਆਪਣੀ ਜਾਦੂਈ ਸ਼ਕਤੀ ਨੂੰ ਸਾਬਤ ਕਰੇ। ਬਰਮਿੰਘਮ ਸਥਿੱਤ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਆਫ਼ ਬ੍ਰਿਟੇਨ ਦੇ ਪ੍ਰਧਾਨ ਲਵਕੇਸ਼ ਪ੍ਰਾਸ਼ਰ ਨੇ ਪੀ.ਟੀ.ਆਈ ਨੂੰ ਕਿਹਾ, "ਅਸੀਂ 1997 ਵਿੱਚ ਅਜਿਹੇ ਵਿਅਕਤੀ ਨੂੰ 2000 ਪੌਂਡ ਦਾ ਇਨਾਮ ਦੇਣ ਦਾ ਐਲਾਨ ਕੀਤਾ ਸੀ ਜੋ ਮੀਡੀਆ ਅਤੇ ਵਿਗਿਆਨੀਆਂ ਦੀ ਮੌਜੂਦਗੀ ਵਿੱਚ ਆਪਣੀ ਜਾਦੂਈ ਸ਼ਕਤੀ ਨਾਲ ਲੋਕਾਂ ਦੀ ਬਿਮਾਰੀ ਠੀਕ ਕਰ ਦੇਵੇਗਾ ਪਰ ਉਸ ਸਮੇਂ ਕੋਈ ਸਾਹਮਣੇ ਨਹੀਂ ਆਇਆ। ਅਸੀਂ ਉਮੀਦ ਕਰਦੇ ਹਾਂ ਕਿ ਕੋਈ ਵੱਧ ਇਨਾਮ ਹਾਸਲ ਕਰਨ ਲਈ ਜਰੂਰ ਸਾਹਮਣੇ ਆਵੇਗਾ। ਏਸ਼ੀਆਈ ਫ਼ਿਰਕੇ ਵਿੱਚ ਪੜ੍ਹੀਆਂ ਜਾਣ ਵਾਲੀਆਂ ਜ਼ਿਆਦਾਤਰ ਅਖ਼ਬਾਰਾਂ ਵਿੱਚ ਜਾਦੂਈ ਸ਼ਕਤੀ ਨਾਲ ਹਰੇਕ ਕਿਸਮ ਦੀਆਂ ਬਿਮਾਰੀਆਂ ਨੂੰ ਠੀਕ ਕੀਤੇ ਜਾਣ ਦੇ ਦਾਅਵੇ ਦੇ ਸਬੰਧ ਵਿੱਚ ਇਸ਼ਤਿਹਾਰ ਦਿੱਤੇ ਜਾ ਰਹੇ ਹਨ। ਕਈ ਸਥਾਨਕ ਚੈਨਲ ਵੀ ਅਜਿਹੇ ਲੋਕਾਂ ਦੇ ਵਿਗਿਆਪਨ ਪ੍ਰਸਾਰਿਤ ਕਰ ਰਹੇ ਹਨ। ਅਜਿਹੇ ਜੋਤਿਸ਼ੀ, ਨੀਮ ਹਕੀਮ ਤੇ ਖ਼ੁਦ ਨੂੰ ਤੰਤਰ ਵਿੱਦਿਆ ਵਿੱਚ ਨਿਪੁੰਨ ਦੱਸਣ ਵਾਲੇ ਕਥਿਤ ਡਾਕਟਰ ਆਪਣੀ 'ਸੇਵਾ' ਦੇ ਬਦਲੇ ਭਾਰੀ ਰਕਮਾਂ ਵਸੂਲ ਰਹੇ ਹਨ।"

ਸ਼ਹੀਦ ਭਗਤ ਸਿੰਘ ਦੇ ਨਾਂ

## ਵਾਰਿਸ

ਸੁਖਦੇਵ ਮਲੂਕਪੁਰੀ

ਜਿਸ ਰੁੱਖ਼ ਦੀ ਟਹਿਣੀ ਤੇ ਤੂੰ ਖ਼ਿੜਿਆ,
ਰਾਖ਼ੇ ਅਸੀਂ ਉਸ ਸੋਹਣੇ ਬਾਗ਼ ਦੇ ਹਾਂ।
ਜਿਹੜੀ ਸੁਰ 'ਚ ਤੂੰ 'ਆਜ਼ਾਦੀ' ਦੇ ਗੀਤ ਗਾਏ,
ਅਸੀਂ ਵੀ ਸੁਰ ਉਸ ਸੋਹਣੇ ਰਾਗ ਦੇ ਹਾਂ।
ਜਿਹੜੇ ਬੋਲ ਤੂੰ ਗੋਰਿਆਂ ਖਿਲਾਫ਼ ਬੋਲੇ,
ਅਸੀਂ ਹੁਣ ਉਹ 'ਕਾਲੇ ਅੰਗਰੇਜ਼ਾਂ' ਤੇ ਦਾਗਦੇ ਹਾਂ।
ਭਗਤ ਸਿੰਹਾਂ ਭਾਵੇਂ ਕੁਝ ਲੋਕ ਸੌਂ ਗਏ ਨੇ,
ਤੇਰੇ ਵਾਰਿਸ ਅਸੀਂ ਅਜੇ ਵੀ ਜਾਗਦੇ ਹਾਂ।

## ਸੂਚਨਾ

ਰੈਗੂਲਰ ਕਾਲਮਾਂ 'ਮੈਂ ਤਰਕਸ਼ੀਲ ਕਿਵੇਂ ਬਣਿਆ', ਹੱਡ ਬੀਤੀ-ਜੱਗ ਬੀਤੀ ਲਈ ਆਪਣੇ ਨਿੱਜੀ ਤਜਰਬਿਆਂ 'ਚੋਂ ਮੈਗ਼ਜ਼ੀਨ ਲਈ ਮੈਟਰ ਭੇਜਣਾ ਹਰ ਸੁਹਿਰਦ ਪਾਠਕ ਦੀ ਜ਼ਿੰਮੇਵਾਰੀ ਹੈ।

...ਅਦਾਰਾ

*ਅਸੀਂ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ :*

# ਸਾਡੇ ਕੋਲ 'ਰੱਬ' ਹੈ...!

ਡਾ.ਸ਼ਿਆਮ ਸੁੰਦਰ ਦੀਪਤੀ

ਪਿਛਲੇ ਅੰਕ ਵਿੱਚ ਆਪਣੀ ਗੱਲ ਨੂੰ ਸਮੇਟਦਿਆਂ ਮੈਂ ਕਿਹਾ ਕਿ ਤੁਸੀਂ ਮੈਨੂੰ ਲਿਖ ਭੇਜਣਾ ਕਿ ਉਹ ਕੀ ਫ਼ਰਕ ਹੈ ਜਿਹੜਾ ਸਾਨੂੰ ਜਾਨਵਰਾਂ ਤੋਂ ਵੱਖ ਕਰਦਾ ਹੈ, ਕਿਉਂ ਜੋ ਸਭ ਦਾ ਆਪਣਾ-ਆਪਣਾ ਮਹਿਸੂਸ ਕਰਨ ਦਾ ਪੱਧਰ ਹੁੰਦਾ ਹੈ। ਪਾਠਕਾਂ ਨੇ ਹੁੰਗਾਰਾ ਭਰਿਆ, ਕਈ ਫ਼ੋਨ ਆਏ। ਕਿਸੇ ਨੇ ਕਿਹਾ ਕਿ ਅਸੀਂ ਸਬਜ਼ੀ ਨੂੰ ਤੜਕਾ ਲਾ ਕੇ ਬਣਾ ਕੇ ਖਾਂਦੇ ਹਾਂ ਤੇ ਇੱਕ ਹੋਰ ਨੇ ਕਿਹਾ ਕਿ ਤੁਸੀਂ ਲਿਖਿਆ ਹੈ ਕਿ 'ਰੱਬ' ਨੂੰ ਅਸੀਂ ਬਣਾਇਆ ਹੈ। ਕੀ ਇਹ ਠੀਕ ਹੈ ਜਾਂ ਤੁਹਾਡੀ ਕਲਪਨਾ ਹੈ? ਮੈਂ ਕੁਝ ਜਵਾਬ ਦਿੱਤਾ ਅਤੇ ਨਾਲ ਹੀ ਕਿਹਾ ਕਿ ਇਸ ਬਾਰੇ ਵਿਸਥਾਰ ਵਿੱਚ ਵੀ ਗੱਲ ਕਰਾਂਗੇ। ਉਸ ਨੇ ਕਿਹਾ ਕਿ ਚਲੋ ਜੋ ਵੀ ਹੈ, ਚਾਹੇ ਅਸੀਂ ਬਣਾਇਐ, ਪਰ 'ਰੱਬ' ਹੈ ਤਾਂ ਸਹੀ ਨਾ? ਸਵਾਲ ਇੱਥੇ ਦੋ ਨੇ, 'ਰੱਬ' ਦੇ ਪਹਿਲੂ ਨਾਲ ਜੁੜੇ ਹੋਏ, ਇੱਕ ਤਾਂ 'ਰੱਬ' ਨੂੰ ਬਣਾਉਣ ਦੀ ਗੱਲ ਹੈ ਤੇ ਦੂਸਰੀ ਇਹ ਕਿ ਕੋਈ ਕਿਵੇਂ ਯਕੀਨ ਕਰੇ ਕਿ 'ਰੱਬ' ਹੈ ਹੀ ਨਹੀਂ। ਜੇ ਉਹ ਸੱਚੀਓਂ ਨਹੀਂ ਹੈ ਤਾਂ ਇਹ ਦੁਨੀਆਂ ਕਿਵੇਂ ਚਲਦੀ ਹੈ ਫਿਰ? ਜਿਵੇਂ ਕਿਸੇ ਨੂੰ ਇੰਜ ਲੱਗਣ ਲੱਗ ਪਵੇ ਕਿ ਅਸੀਂ ਯਤੀਮ ਹੀ ਹੋ ਗਏ ਹਾਂ 'ਰੱਬ' ਬਿਨਾਂ। ਹੁਣ ਤੁਸੀਂ ਸੋਚੋ ਕਿ ਪੈਦਾ ਹੁੰਦਿਆਂ ਹੀ, ਗੱਲ-ਗੱਲ ਤੇ ਕਹਿੰਦੇ ਰਹੀਏ ਕਿ ਰੱਬ ਕਰੇ.., ਬੋਲ ਵਾਹਿਗੁਰੂ... ਹੇ ਰਾਮ... ਖੁਦਾ ਕਰੇ... ਓ ਗਾਡ...। ਉਬਾਸੀ ਤੋਂ ਲੈ ਕੇ ਉੱਠਣ, ਬੈਠਣ, ਖੰਘਣ, ਤੁਰਨ-ਫਿਰਨ, ਗੱਡੀ ਚੜ੍ਹਨ-ਉਤਰਨ... ਹਰ ਕੰਮ ਤੱਕ।

ਮੈਂ ਬਾਰ੍ਹਵੀਂ ਕਲਾਸ ਦਾ ਵਿਦਿਆਰਥੀ ਸਾਂ, ਜਦੋਂ ਸੰਸਕ੍ਰਿਤ ਦਾ ਇੱਕ ਸ਼ਲੋਕ ਸਮਝਾਉਂਦੇ ਹੋਏ, ਇੱਕ ਅਧਿਆਪਕ ਨੇ ਇਸ 'ਰੱਬ' ਜਾਂ ਕਾਇਨਾਤ ਦੇ ਜਾਦੂ ਨੂੰ ਉਜਾਗਰ ਕਰਦੇ ਹੋਏ ਕਿਹਾ,"ਇਸ ਦੁਨੀਆਂ ਵਿੱਚ ਤਿੰਨ ਤਰ੍ਹਾਂ ਦੀ ਪ੍ਰਵਿਰਤੀ ਦੇ ਲੋਕ ਹੁੰਦੇ ਨੇ। ਇੱਕ ਅਜਿਹੇ ਜਿਨ੍ਹਾਂ ਨੂੰ ਸ਼ਬਦਾਂ ਰਾਹੀਂ ਸਮਝਾਓ ਤਾਂ ਉਹ ਕਲਪਨਾ ਨਾਲ ਸਮਝ ਲੈਂਦੇ ਹਨ, ਜਿਵੇਂ ਕਿ ਇਸ ਸ੍ਰਿਸ਼ਟੀ ਨੂੰ ਰਚਨ ਵਾਲਾ ਇੱਕ 'ਰੱਬ' ਹੈ, ਜੋ ਸਰਵ ਸ਼ਕਤੀਮਾਨ ਹੈ-ਸਭ ਤੋਂ ਵੱਧ ਤਾਕਤ ਵਾਲਾ, ਬਲਵਾਨ, ਉਹ ਸਰਵ ਵਿਆਪੀ ਹੈ-ਸਭ ਥਾਂ ਤੇ ਪਸਾਰਾ ਹੈ ਉਸ ਦਾ, ਕਣ-ਕਣ ਵਿੱਚ ਸਮਾਇਆ ਹੈ ਉਹ। ਇਸ ਕੁਦਰਤ ਦਾ ਪ੍ਰਤਾਪ ਸਾਰੇ ਪਾਸੇ ਨਜ਼ਰ ਆਉਂਦਾ ਹੈ (ਕਦੇ ਕਦਾਈਂ ਪ੍ਰਕੋਪ ਵੀ) ਉਸ ਦੀ ਮਾਇਆ ਬੇਅੰਤ ਹੈ, ਉਸ ਦਾ ਅੰਤ ਅੱਜ ਤੱਕ ਕੋਈ ਨਹੀਂ ਪਾ ਸਕਿਆ। ਸਮਝ ਤੋਂ ਪਰ੍ਹੇ ਹੈ। ਇਹ ਗੱਲ ਵੀ ਠੀਕ ਹੈ, ਅਜੇ ਕਿੰਨੇ ਕੁ ਭੇਦ ਨੇ ਕੁਦਰਤ ਦੇ, ਜਿਨ੍ਹਾਂ ਨੂੰ ਜਾਨਣਾ ਬਾਕੀ ਹੈ। ਬਹੁਤਾ ਕੁਝ ਅੰਦਾਜ਼ਿਆਂ ਦੇ ਘੇਰੇ ਵਿੱਚ ਹੈ। ਕਹਿਣ ਦਾ ਭਾਵ ਇਹ ਕਿ ਕਈਆਂ ਨੂੰ ਇਨ੍ਹਾਂ ਦੋ ਤਿੰਨ ਸ਼ਬਦਾਂ ਨਾਲ ਉਸ 'ਰੱਬ' ਦੀ ਸਮਝ ਆ ਜਾਂਦੀ ਹੈ। ਦੂਸਰੇ ਵਰਗ ਵਿੱਚ ਉਹ ਹੁੰਦੇ ਨੇ ਜਿਨ੍ਹਾਂ ਨੂੰ ਇਹ ਸਾਰੇ ਗੁਣ ਕਥਾ-ਕਹਾਣੀ ਰਾਹੀਂ ਸਮਝਾਉਣੇ ਪੈਂਦੇ ਹਨ। ਰਾਮ ਹੈ ਸਰਵਗੁਣੀ, ਕ੍ਰਿਸ਼ਨ ਹੈ ਸੋਲਾਂ ਕਲਾ ਸੰਪੂਰਨ, ਗਾਉਂਦਾ ਵੀ ਹੈ, ਲੜਦਾ ਵੀ ਹੈ, ਫੈਸਲਾ ਵੀ ਕਰਦਾ ਹੈ, ਉਪਦੇਸ਼ ਵੀ ਦਿੰਦਾ ਹੈ, ਹਰ ਥਾਂ ਪਹੁੰਚ ਜਾਂਦਾ ਹੈ, ਹਰ ਇੱਕ ਦੀ ਮੱਦਦ ਕਰਦਾ ਹੈ। ਲੋਕ ਸੁਣਦੇ ਪੜ੍ਹਦੇ ਹਨ, ਅਸ਼-ਅਸ਼ ਕਰ ਉੱਠਦੇ ਹਨ। ਉਹ ਹਿੰਦੂ ਧਰਮ ਦੇ ਹਵਾਲੇ ਨਾਲ ਉਦਾਹਰਣਾਂ ਦੇ ਰਿਹਾ ਸੀ, ਵੈਸੇ ਸਾਰੇ ਧਰਮਾਂ ਦਾ ਮੂਲ ਵਰਤਾਰਾ ਇੱਕੋ ਹੀ ਹੈ। ਉਹ ਵੀ ਹਰ ਆਪਣੇ 'ਰੱਬ' ਨਾਲ ਚਮਤਕਾਰੀ ਘਟਨਾਵਾਂ ਜੋੜ ਦਿੰਦੇ ਹਨ। ਉਹ ਚਾਹੇ ਯਿਸ਼ੂ ਹੈ ਚਾਹੇ ਬਾਬਾ ਨਾਨਕ।" ਅਧਿਆਪਕ ਨੇ ਗੱਲ ਜਾਰੀ ਰੱਖਦਿਆਂ ਕਿਹਾ,"ਤੀਸਰਾ ਵਰਗ ਉਹ ਹੈ, ਜਿਨ੍ਹਾਂ ਦੇ ਪੱਲੇ ਇਹ ਕਥਾ ਕਹਾਣੀ ਵੀ ਨਹੀਂ ਪੈਂਦੀ। ਉਨ੍ਹਾਂ ਲਈ ਇੱਕ ਤਸਵੀਰ ਬਣਾ ਦਿੱਤੀ ਜਾਂਦੀ ਹੈ, ਇੱਕ ਮੂਰਤ ਘੜ ਦਿੱਤੀ ਜਾਂਦੀ ਹੈ-ਮਹਾਂਕਾਲੀ, ਬਹੁਭੁਜ (ਕਈ ਬਾਹਾਂ ਹੱਥਾਂ ਵਾਲੀ), ਇੱਕ ਹੱਥ ਵੀਨਾ, ਇੱਕ ਵਿੱਚ ਕਿਤਾਬ, ਇੱਕ ਵਿੱਚ ਤ੍ਰਿਸ਼ੂਲ ਜਾਂ ਤਲਵਾਰ ਅੱਡ-ਅੱਡ ਪ੍ਰਵਿਰਤੀ ਨੂੰ ਦਰਸਾਉਣ ਵਾਲੇ ਰੱਬ ਜਾਂ ਦੇਵਤਿਆਂ ਲਈ, ਕੋਈ ਤੀਸਰੀ ਅੱਖ ਦਾ ਧਾਰਨੀ, ਕੋਈ ਤੀਰ ਕਮਾਨ ਵਾਲਾ, ਕੋਈ ਸੁਦਰਸ਼ਨ ਚੱਕਰ ਵਾਲਾ। ਉਸ ਦੀ ਮੂਰਤ ਮਨ ਵਿੱਚ ਵਸਾਉ ਤੇ ਉਸ ਨੂੰ ਯਾਦ ਕਰੋ।" ਅਧਿਆਪਕ ਦਾ ਤਾਂ ਸਿੱਟਾ ਸੀ ਕਿ ਸਾਡਾ ਮਕਸਦ ਹੈ ਉਸ ਦੀ ਉਸਤਤੀ ਦਾ, ਪੂਜਾ ਦਾ ਬੱਸ। ਅੱਖਾਂ ਮੀਚ ਕੇ ਉਸ ਦੀ ਕਲਪਨਾ ਕਰੋ, ਕਥਾ ਸੁਣੋ ਜਾਂ ਮੂਰਤੀ ਨੂੰ ਮੱਥਾ ਟੇਕੋ। ਉਦੋਂ ਤਾਂ ਗੱਲ ਸੀ ਕਲਾਸ ਦੀ ਤੇ ਨਾਲੇ ਉਸ ਸਮੇਂ ਫਿਰ ਇਸ ਪੱਖ ਤੋਂ ਬਹੁਤੀ ਰੁਚੀ ਵੀ ਨਹੀਂ ਸੀ। ਹੁਣ ਜਦੋਂ ਮੈਂ ਸੋਚਦਾ ਹਾਂ ਤਾਂ ਵੀ ਇਹੋ ਸਿੱਟਾ ਹੀ ਨਿਕਲਦਾ ਹੈ ਕਿ ਰੱਬ ਅਸੀਂ ਬਣਾਇਆ ਹੈ। ਵੈਸੇ ਬਹੁਤਿਆਂ ਦੇ ਜ਼ਿਹਨ ਵਿੱਚ ਇਹ ਸਵਾਲ ਰੜਕਦਾ ਹੈ ਕਿ ਫਿਰ ਇਹ ਕੁਦਰਤ-ਕਾਇਨਾਤ ਕੀ ਹੈ? ਕੌਣ ਚਲਾਉਂਦਾ ਹੈ ਇਹ ਸਭ? ਹੈ ਤਾਂ ਸਹੀ ਕੋਈ ਤਾਕਤ?

ਕੁਦਰਤ ਦੇ ਨਿਯਮ ਤਾਂ ਹਨ ਹੀ ਇਸ ਵਿੱਚ ਕੋਈ ਦੋ ਰਾਵਾਂ ਨਹੀਂ, ਨਾਲੇ ਹਨ ਵੀ ਬੜੇ ਸੰਪੂਰਨ। ਸਵਾਲ ਤਾਂ ਹੈ 'ਰੱਬ' ਦਾ। ਹੁਣ ਜੇ ਤੁਸੀਂ ਉਸ ਹੈਰਾਨੀ ਜਨਕ ਕੁਦਰਤੀ ਨੇਮਾਂ ਨੂੰ, ਉਨ੍ਹਾਂ ਸੰਪੂਰਨਤਾ ਭਰੇ ਵਰਤਾਰਿਆਂ ਨੂੰ ਰੱਬ ਕਹਿ ਕੇ ਪੂਜੀ ਜਾਓ ਤਾਂ ਹੋਰ ਗੱਲ ਹੈ। ਹੁਣ ਜੇ ਦੇਖੀਏ ਤਾਂ ਕੁਦਰਤ ਵਿੱਚ ਲੱਖਾਂ ਜੀਵ ਨੇ। ਵਿਗਿਆਨ ਤਾਂ ਪੌਦਿਆਂ ਨੂੰ ਵੀ ਜੀਵ ਕਹਿੰਦਾ ਹੈ। ਹਿੰਦੂ ਚੁਰਾਸੀ ਲੱਖ ਜੂਨਾਂ ਦੀ ਗੱਲ ਕਰਦੇ ਨੇ। ਵਿਗਿਆਨੀਆਂ ਦਾ ਅੰਦਾਜ਼ਾ ਕਰੋੜਾਂ ਦਾ ਹੈ। ਵਿਗਿਆਨੀਆਂ ਨੇ ਹੁਣ ਤੱਕ ਸਾਢੇ ਸਤਾਰਾਂ ਲੱਖ ਜਿਣਸਾਂ (ਜਿਸ ਵਿੱਚ ਪੌਦੇ ਵੀ ਸ਼ਾਮਲ ਹਨ) ਦੀ ਤਲਾਸ਼ ਕੀਤੀ ਹੈ, ਜਿਨ੍ਹਾਂ ਦਾ ਉਨ੍ਹਾਂ ਨੇ ਅਧਿਐਨ ਕਰਕੇ, ਨਾਮਕਰਣ ਕੀਤਾ ਹੈ। ਸਮੁੰਦਰ ਦੀ ਗਹਿਰਾਈ ਵਿੱਚ ਕਿੰਨੀਆਂ ਹੀ ਜਿਣਸਾਂ ਨੇ, ਇਵੇਂ ਹੀ ਸੂਖਮਦਰਸ਼ੀ ਜੀਵਾਂ ਦੀ ਗਿਣਤੀ ਦਾ ਸਵਾਲ ਹੈ। ਮੇਰਾ ਕਹਿਣ ਤੋਂ ਭਾਵ ਹੈ ਕਿ 'ਰੱਬ' ਸਿਰਫ਼ ਸਾਡੇ ਕੋਲ ਹੈ, ਜੀਵਾਂ ਕੋਲ ਨਹੀਂ। ਤੁਸੀਂ ਕਹੋਗੇ ਕਿ ਮੈਂ ਏਨੇ ਯਕੀਨ ਨਾਲ ਕਿਵੇਂ ਕਹਿ ਸਕਦਾ ਹਾਂ, ਜਾਨਵਰਾਂ ਦਾ 'ਰੱਬ' ਨਹੀਂ? 'ਰੱਬ' ਤਾਂ ਸਭਨਾਂ ਦਾ ਹੈ, ਨਾਲੇ ਇਹ ਵੀ ਕਹਿੰਦੇ ਹਾਂ ਕਿ ਉਹ ਇੱਕ ਹੈ। ਪੂਰੀ ਕਾਇਨਾਤ ਦਾ ਹੈ ਪਰ ਤੁਸੀਂ ਦੇਖੋ ਹਿੰਦੂ, ਮੁਸਲਮਾਨ, ਸਿੱਖ, ਈਸਾਈ, ਪਾਰਸੀ ਸਭ ਦਾ 'ਰੱਬ' ਵੱਖਰਾ -ਵੱਖਰਾ ਹੈ। ਮੁਸਲਮਾਨਾਂ ਵਿੱਚ ਅੱਗੋਂ ਦੋ-ਤਿੰਨ, ਈਸਾਈਆਂ ਵਿੱਚ ਵੀ। ਹਿੰਦੂਆਂ ਵਿੱਚ ਅਨੇਕਾਂ। ਕੋਈ ਇਹ ਕਹਿੰਦਾ ਹੈ ਕਿ 'ਰੱਬ' ਨਹੀਂ ਸੀ, ਇਹ ਤਾਂ 'ਰੱਬ' ਨੂੰ ਹਾਸਲ ਕਰਨ ਦੇ ਰਾਹ ਹਨ, ਸਭ ਵੱਖੋ ਵੱਖਰੇ। ਚਲੋ ਇੰਜ ਵੀ ਹੈ ਤਾਂ ਫਿਰ ਲੜਾਈ ਕਿਸ ਗੱਲ ਦੀ, ਨਫ਼ਰਤ ਕਿਉਂ? ਸਾਰਿਆਂ ਨੂੰ ਆਪੋ ਆਪਣੇ ਰਾਹ ਤੁਰਨ ਦਿਓ। ਨਹੀਂ, ਇੰਜ ਵੀ ਨਹੀਂ। ਸਭ ਕਹਿੰਦੇ, ਸਾਡਾ ਰਾਹ ਵਧੀਆ ਹੈ। ਚਲੋ ਇੱਕ ਵੀ ਸਹੀ ਪਰ ਕਹਿਣਾ ਕਿ ਅਸੀਂ ਸਹੀ ਦੂਸਰਾ ਪਾਖੰਡੀ, ਉਹ ਕਾਫ਼ਰ ਤਾਂ ਫਿਰ ਸਿੱਟਾ ਤਾਂ ਇਹ ਨਿਕਲਿਆ ਕਿ ਸਾਰੇ ਪਾਖੰਡੀ, ਸਾਰੇ ਦੁਕਾਨਾਂ ਚਲਾ ਰਹੇ ਆਪੋ ਆਪਣੀਆਂ। ਸਾਰੇ ਫ਼ਿਰ ਆਪਣੇ ਮਾਲ ਨੂੰ ਹੀ ਵਧੀਆ ਕਹਿਣਗੇ, ਦੂਸਰੇ ਨੂੰ ਭੰਡਣਗੇ ਤੇ ਇੱਕ ਦੂਜੇ ਦੇ ਪੋਲ ਖੋਲ੍ਹਣਗੇ ਫਿਰ ਰੱਬ ਦੀ ਅਤੇ ਰੱਬ ਤੱਕ ਪਹੁੰਚਣ ਦੇ ਇਨ੍ਹਾਂ ਵੱਖ-ਵੱਖ ਰਾਹਾਂ ਦੀ ਸੱਚਾਈ ਕੀ ਹੈ? ਇਨ੍ਹਾਂ ਧਾਰਨਾਵਾਂ, ਵੱਖ-ਵੱਖ ਧਰਮਾਂ ਦੀਆਂ ਪ੍ਰੰਪਰਾਵਾਂ ਖ਼ੁਦ ਹੀ ਇਸ ਤੇ ਪ੍ਰਸ਼ਨ ਚਿੰਨ੍ਹ ਲਗਾਉਂਦੀਆਂ ਹਨ।

ਹੁਣ ਕੋਈ ਮਰਜ਼ੀ ਰਹੇ ਕਿ ਮਜ਼੍ਹਬ ਨਹੀਂ ਸਿਖ਼ਾਤਾ ਆਪਸ ਮੇਂ ਬੈਰ ਰੱਖਣਾ ਪਰ ਕਹਿਣੀ ਤੇ ਕਰਨੀ ਵਿੱਚ ਬਹੁਤ ਫ਼ਰਕ ਹੈ। ਮਜ਼੍ਹਬ ਜਾਂ ਇਹ ਰਾਹ ਹੀ ਹਨ ਇੱਕ ਦੂਸਰੇ ਦੇ ਵਿਰੋਧੀ ਰੂਪ। ਇਨ੍ਹਾਂ ਦੀ ਪੈਦਾਵਾਰ ਹੀ ਇੱਕ ਦੂਸਰੇ ਵਿੱਚੋਂ ਵਿਰੋਧੀ ਵਿਚਾਰਾਂ ਕਰਕੇ ਹੀ ਹੁੰਦੀ ਹੈ। ਖਾਣ, ਪੀਣ, ਪਹਿਨਣ ਤੇ ਰਸਮਾਂ ਰਿਵਾਜ਼ਾਂ ਵਿੱਚ ਸਪੱਸ਼ਟ ਵਿਰੋਧਤਾਈਆਂ ਹਨ ਫਿਰ ਇਹ ਕਿਵੇਂ ਹੋਏ ਰਲ ਕੇ ਬੈਠਣ ਦੇ ਭਾਈਵਾਲ? ਤੁਹਾਨੂੰ ਇੱਕ ਸੱਚੀ ਵਾਰਤਾ ਸੁਣਾਉਂਦਾ ਹਾਂ... ਮੈਂ ਇੱਕ ਜਾਣੂੰ ਦੇ ਘਰ ਬੈਠਾ ਸਾਂ, ਕਿਸੇ ਦੋਸਤ ਨਾਲ ਗਿਆ ਸਾਂ। ਸਾਡੇ ਬੈਠਿਆਂ ਇੱਕ ਸੱਜਣ ਆਏ। ਉਨ੍ਹਾਂ ਨਾਲ ਇੱਕ ਨੌਜਵਾਨ ਸੀ, ਉਨ੍ਹਾਂ ਦਾ ਬੇਟਾ। ਬੇਟੇ ਨੇ ਆਉਂਦਿਆਂ ਹੀ ਗੋਡੀ ਹੱਥ ਲਾਏ ਤੇ ਤਾਇਆ ਜੀ ਸੰਬੋਧਨ ਕਰਕੇ ਸਤਿ ਸ੍ਰੀ ਅਕਾਲ ਬੁਲਾਈ। ਨਾਲ ਹੀ ਮਿਠਾਈ ਦਾ ਡੱਬਾ ਖ਼ੋਲ੍ਹ, ਮੂੰਹ ਮਿੱਠਾ ਕਰਨ ਲਈ ਕਿਹਾ। ਨੌਜਵਾਨ ਦੇ ਪਿਤਾ ਨੇ ਕਿਹਾ,"ਤੁਹਾਡੇ ਭਤੀਜੇ ਨੂੰ ਡਾਕਟਰੀ ਵਿੱਚ ਦਾਖ਼ਲਾ ਮਿਲ ਗਿਐ।" ਤਾਏ ਨੇ ਭਤੀਜੇ ਦੇ ਦਾਖ਼ਲੇ ਬਾਰੇ ਵੇਰਵੇ ਜਾਣੇ ਤਾਂ ਪਤਾ ਚੱਲਿਆ ਕਿ ਦਾਖ਼ਲਾ ਮਿਲਿਆ ਹੈ, ਕ੍ਰਿਸ਼ਚੀਅਨ ਮੈਡੀਕਲ ਕਾਲਜ ਵਿੱਚ ਤੇ ਜਿਸ ਦਾ ਆਧਾਰ ਹੈ, ਉਸ ਦਾ ਈਸਾਈ ਧਰਮ ਕਬੂਲ ਕਰਨਾ। ਨੌਜਵਾਨ ਦਾ ਮਨ ਹੈ, ਡਾਕਟਰ ਬਣ ਕੇ ਲੋਕਾਂ ਦੀ ਸੇਵਾ ਕਰਨਾ। ਉਸ ਨੂੰ ਹੋਰ ਕੋਈ ਸਮਝ ਨਹੀਂ ਪਰ ਤਾਇਆ ਜੀ ਪਿੱਛੇ ਪੈ ਗਏ। ਪਹਿਲਾਂ ਆਹ ਕੀ? ਧਰਮ ਗਵਾ ਕੇ ਡਾਕਟਰ ਬਣਨ ਦਾ ਕੀ ਮਤਲਬ। ਪਹਿਲਾਂ ਧਰਮ ਹੈ, ਬਾਕੀ ਸਭ ਬਾਅਦ ਵਿੱਚ। ਉਸ ਨੇ ਵੀਰ ਹਕੀਕਤ ਰਾਏ ਤੇ ਛੋਟੇ ਸਾਹਿਬਜ਼ਾਦਿਆਂ ਦਾ ਹਵਾਲਾ ਦਿੱਤਾ। ਉਨ੍ਹਾਂ ਨੇ 'ਮਿਠਾਈ' ਕਬੂਲ ਕਰਨ ਤੋਂ ਮਨ੍ਹਾ ਕਰ ਦਿੱਤਾ ਤੇ ਨਾਲ ਹੀ ਸਬੰਧ ਰੱਖਣ ਤੋਂ ਇਨਕਾਰ ਕਰ ਦਿੱਤਾ।

ਵੈਸੇ ਡਾਕਟਰੀ ਦਾ ਕਿੱਤਾ ਤਾਂ ਹੈ ਹੀ ਮਨੁੱਖ ਦੀ ਸੇਵਾ ਦਾ, ਦੁੱਖ਼ ਦਰਦ ਦੂਰ ਕਰਨ ਦਾ, ਇਸੇ ਲਈ ਇਹ ਕਿੱਤਾ ਉੱਚ ਹੈ, ਨੋਬਲ ਹੈ। ਸਰਹੱਦਾਂ ਦੇ ਅੰਤਰ ਰਾਸ਼ਟਰੀ ਨਿਯਮ ਵੀ ਇਸ ਕਿੱਤੇ ਉੱਪਰ ਲਾਗੂ ਨਹੀਂ ਹੁੰਦੇ। ਜਿੱਥੇ ਇੱਕ ਫ਼ੌਜੀ ਲਈ, ਦੂਸਰੇ ਦੇਸ਼ ਦਾ ਫ਼ੌਜੀ ਦੁਸ਼ਮਣ ਹੈ, ਉੱਥੇ ਡਾਕਟਰ ਲਈ ਸਾਰੇ ਮਰੀਜ਼ ਬਰਾਬਰ ਹਨ, ਮਨੁੱਖ਼ ਹਨ। ਉਸਦਾ ਫ਼ਰਜ਼ ਸਭ ਦੇ ਜਖ਼ਮਾਂ ਤੇ ਮਰਹਮ ਪੱਟੀ ਕਰਨਾ ਹੈ। ਇਹ ਭਾਈ ਘਨ੍ਹਈਆ ਦਾ ਕਾਰਜ ਸੀ। ਇਸ ਪਹਿਲੂ ਤੇ ਜਿੱਥੇ ਤਾਇਆ ਜੀ ਦੀ ਧਰਮ ਤਬਦੀਲੀ ਦੀ ਗੱਲ, ਇਨਸਾਨ ਨੂੰ ਦੂਜਾ ਦਰਜਾ ਦਿੰਦੀ ਹੈ ਉੱਥੇ ਕ੍ਰਿਸ਼ਚੀਅਨ ਮੈਡੀਕਲ ਕਾਲਿਜ ਦਾ ਇਹ ਨੇਮ ਵੀ ਪ੍ਰਸ਼ਨ ਚਿੰਨ੍ਹ ਦੇ ਘੇਰੇ ਵਿੱਚ ਆਉਂਦਾ ਹੈ ਕਿ ਉਹ ਕਿਸੇ ਨੂੰ 'ਈਸਾਈ' ਬਣਾ ਕੇ ਹੀ ਮਨੁੱਖ਼ਤਾ ਪ੍ਰਤੀ ਵੱਧ ਪਿਆਰ ਕਿਉਂ ਉਜਾਗਰ ਕਰਵਾਉਣਾ ਚਾਹੁੰਦੇ ਹਨ? ਇਹ ਸਿਰਫ਼ ਈਸਾਈ ਧਰਮ ਦੀ ਹੀ ਉਦਾਹਰਣ ਨਹੀਂ ਹੈ। ਇਹ ਸਭ ਕੁਝ ਹੋਰ ਮਜ਼੍ਹਬਾਂ ਨਾਲ ਜੁੜੀਆਂ ਸੰਸਥਾਵਾਂ ਤੇ ਵੀ ਬਰਾਬਰ ਲਾਗੂ ਹੁੰਦਾ ਹੈ। ਉਹ ਕਿਸੇ ਵੀ ਵਿਅਕਤੀ ਨੂੰ ਆਪਣੇ ਨਾਲ ਜੋੜਨ ਤੋਂ ਪਹਿਲਾਂ, ਉਸ ਵਿੱਚੋਂ ਇਨਸਾਨ ਨੂੰ ਮਨਫ਼ੀ ਕਰਨ ਦਾ ਕਾਰਜ ਕਰਦੀਆਂ ਹਨ।

ਮੂਲ ਗੱਲ ਚੱਲ ਰਹੀ ਹੈ ਕਿ ਅਸੀਂ, ਮਨੁੱਖ਼ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ? ਇੱਕ ਪਹਿਲੂ ਹੈ ਕਿ ਸਾਡੇ ਕੋਲ 'ਰੱਬ' ਹੈ। ਬਹੁਤਿਆਂ ਲਈ 'ਰੱਬ' ਇੱਕ ਆਸਰਾ ਹੈ। ਦੂਸਰੀ ਗੱਲ ਇਸ ਨਾਲ ਆ ਕੇ ਜੁੜਦੀ ਹੈ ਕਿ ਆਸਰੇ ਦੀ ਲੋੜ ਕਦੋਂ ਪੈਂਦੀ ਹੈ, ਜਦੋਂ ਅਸੁਰੱਖਿਆ ਹੋਵੇ। ਜੋ ਤੁਹਾਨੂੰ ਸੁਰੱਖਿਆ ਦਾ ਅਹਿਸਾਸ ਕਰਾਵੇ, ਉਹ ਆਸਰਾ। ਪਰਿਵਾਰ ਵਿੱਚ ਪਿਉ ਦਾ ਆਸਰਾ, ਸਮਾਜ ਰਾਜ ਵਿੱਚ ਰਾਜੇ ਦਾ ਆਸਰਾ ਤੇ ਹੁਣ ਨੇਤਾਵਾਂ ਦਾ ਆਸਰਾ, ਇਸੇ ਤਰ੍ਹਾਂ 'ਰੱਬ' ਦਾ ਆਸਰਾ। ਇਸੇ ਆਧਾਰ ਤੋਂ ਹੀ ਇੱਕ ਪਾਠਕ ਨੇ ਸਵਾਲ ਕੀਤਾ ਕਿ 'ਰੱਬ' ਚਾਹੇ ਮਨੁੱਖ਼ ਨੇ ਬਣਾਇਆ ਹੈ ਪਰ ਉਹ ਹੈ ਤਾਂ ਸਹੀ? ਉਸ ਨੂੰ ਲੱਗਿਆ ਕਿ ਹੁਣ ਕਿਸ ਦੇ ਸਹਾਰੇ ਰਹਾਂਗੇ? ਪਿਉ ਹੈ ਨਹੀਂ, ਨੇਤਾ ਕਿਸੇ ਦੀ ਬਾਤ ਨਹੀਂ ਪੁੱਛਦੇ ਤੇ ਹੁਣ ਜੇ 'ਰੱਬ' ਦੀ ਹੋਂਦ ਤੇ ਕਿੰਤੂ ਲੱਗ ਗਿਆ ਤਾਂ ਕਿੱਥੇ ਜਾਵਾਂਗੇ। ਮਨੁੱਖ਼ ਨੇ ਬਾਕੀ ਜਾਨਵਰਾਂ ਤੋਂ ਵੱਖਰੇ ਹੋ ਕੇ, ਆਪਣੀ ਵੱਖਰੀ ਹੋਂਦ ਰਾਹੀਂ ਕੁਦਰਤ ਨੂੰ ਸਮਝਿਆ, ਕੁਦਰਤ ਦੇ ਵਰਤਾਰਿਆਂ ਤੇ ਭੇਦਾਂ ਨੂੰ ਜਾਣਿਆ ਹੈ। ਇਹ ਭੇਦ ਉਸ ਨੂੰ ਕਿਸੇ ਨੇ ਲਿਖ ਕੇ ਨਹੀਂ ਭੇਜੇ, ਕਿਸੇ ਨੇ ਆ ਕੇ ਨਹੀਂ ਸਮਝਾਏ ਬਲਕਿ ਮਨੁੱਖ਼ ਨੇ ਆਪਣੀ ਵਿਸ਼ਲੇਸ਼ਣਾਤਮਕ ਸੋਚ ਨਾਲ, ਵਿਗਿਆਨਕ ਅਤੇ ਤਰਕਸ਼ੀਲਤਾ ਰਾਹੀਂ ਉਨ੍ਹਾਂ ਨੂੰ ਪਰਤ ਦਰ ਪਰਤ ਉਘੇੜ ਕੇ ਜਾਣਿਆ ਹੈ, ਇਹ ਮਨੁੱਖ਼ ਦੀ ਪ੍ਰਾਪਤੀ ਹੈ। ਉਸ ਨੇ ਧਰਤੀ ਨੂੰ ਸਮਝਿਆ, ਦਿਨ-ਰਾਤ ਮੌਸਮਾਂ ਦੇ ਚੱਕਰ ਨੂੰ ਜਾਣਿਆ। ਤਰੀਕ ਤੇ ਸਮਾਂ ਬਣਾਏ, ਹਿੰਦਸੇ ਬਣਾਏ। ਧਰਤੀ ਤੋਂ ਚੰਦਰਮਾ, ਸੂਰਜ ਤੇ ਹੋਰ ਗ੍ਰਹਿਆਂ ਦੀ ਦੂਰੀ ਨਾਪੀ, ਉਨ੍ਹਾਂ ਦੀ ਚਾਲ ਪਛਾਣੀ। ਇਹ ਪ੍ਰਾਪਤੀਆਂ ਅਨੇਕਾਂ ਹਨ। ਇਹ ਮਨੁੱਖ਼ ਦੀਆਂ ਪ੍ਰਾਪਤੀਆਂ ਹਨ ਪਰ ਇਸ ਸਭ ਦੇ ਬਾਵਜੂਦ 'ਰੱਬ' ਦੀ ਹੋਂਦ ਮਨੁੱਖ਼ ਨੂੰ ਕਮਜ਼ੋਰ ਬਣਾਉਂਦੀ ਹੈ। ਕੋਈ ਕਹਿ ਸਕਦਾ ਹੈ ਕਿ ਮਨੁੱਖ਼ ਆਪਣੀਆਂ ਪ੍ਰਾਪਤੀਆਂ ਨੂੰ ਉੱਚੀ ਸੁਰ ਵਿੱਚ ਨਾ ਪ੍ਰਗਟਾਵੇ। ਉਹ ਅਹੰਕਾਰੀ ਨਾ ਹੋ ਜਾਵੇ। ਇਸ ਲਈ 'ਰੱਬ' ਦੀ ਹੋਂਦ ਨੂੰ ਨਾਲ ਰੱਖਣਾ ਜਰੂਰੀ ਹੈ ਪਰ ਇਨ੍ਹਾਂ ਪ੍ਰਾਪਤੀਆਂ, ਨੂੰ ਇਨ੍ਹਾਂ ਗੰਭੀਰ ਤੇ ਸੰਘਰਸ਼ਮਈ ਕਾਰਜਾਂ ਨੂੰ 'ਰੱਬ' ਨਾਲ ਜੋੜੇ ਬਗ਼ੈਰ ਵੀ ਤਾਂ ਪ੍ਰਚਾਰਿਆ, ਸਮਝਾਇਆ ਤੇ ਦਰਸਾਇਆ ਜਾ ਸਕਦਾ ਹੈ। 'ਰੱਬ' ਦਾ ਹਊਆ ਕਿਉਂ ਖੜ੍ਹਾ ਕੀਤਾ ਜਾਵੇ ਜਾਂ ਇਨ੍ਹਾਂ ਪ੍ਰਾਪਤੀਆਂ ਦੇ ਸਿੱਟੇ ਲਈ 'ਰੱਬ' ਦੇ ਸਿਰ ਸਿਹਰਾ ਕਿਉਂ ਬੰਨ੍ਹਿਆ ਜਾਵੇ। ਨਿਮਾਣਾ ਹੋਣਾ ਜਾਂ ਰਹਿਣਾ ਇੱਕ ਵੱਖਰੀ ਮਨੁੱਖ਼ੀ ਵਿਸ਼ੇਸ਼ਤਾ ਹੈ। ਇਹ ਗੁਣ ਵੀ ਹੈ, ਜੋ ਸਿੱਖਿਆ ਜਾ ਸਕਦਾ ਹੈ। ਹੁਣ ਜੇ ਕੋਈ ਆਪਣੀ ਮਿਹਨਤ ਤੇ ਅੜ ਵੀ ਜਾਵੇ ਤੇ 'ਰੱਬ' ਦੀ ਹੋਂਦ ਨੂੰ ਖ਼ਤਰਾ ਜਾਪੇ ਤਾਂ ਇੱਕ ਹੋਰ ਨਜ਼ਰੀਆ ਅਖ਼ਤਿਆਰ ਕਰ ਲਿਆ,'ਉਸ ਦੀ ਰਹਿਮਤ, ਤੇਰੀ ਮਿਹਨਤ।' ਉਹ ਤਾਂ ਹੈ ਹੀ, ਉਸ ਦੀ ਨਜ਼ਰ ਸਵੱਲੀ ਚਾਹੀਦੀ ਹੈ। ਉਸ ਦੀ ਮਰਜ਼ੀ ਬਿਨਾਂ ਪੱਤਾ ਵੀ ਨਹੀਂ ਹਿੱਲ ਸਕਦਾ। ਤੇਰੀ ਮਿਹਨਤ ਵੀ ਫ਼ਲ ਨਹੀਂ ਲੈ ਸਕਦੀ। ਮਿਹਨਤ ਤੇਰਾ ਫ਼ਰਜ਼ ਹੈ। ਬੜੀ ਦੁਨੀਆਂ ਮਿਹਨਤ ਕਰਦੀ ਹੈ ਪਰ ਸਭ ਦੀ ਮਿਹਨਤ ਨੂੰ ਬੂਰ ਨਹੀਂ ਪੈਂਦਾ।

'ਰੱਬ' ਦੀ ਹੋਂਦ ਮਨੁੱਖ਼ ਨੂੰ ਡਰਪੋਕ ਬਣਾਉਂਦੀ ਹੈ, ਕਮਜ਼ੋਰ

ਬਣਾਉਂਦੀ ਹੈ। ਬਿਲਕੁਲ ਸਹੀ ਗੱਲ ਹੈ, ਕਮਜ਼ੋਰ ਵਿਅਕਤੀ ਨੂੰ ਛੇਤੀ ਹੀ ਡਰਾਇਆ ਜਾ ਸਕਦਾ ਹੈ। ਵੈਸੇ ਜੇਕਰ ਕੁਦਰਤ ਤੇ ਝਾਤ ਮਾਰੀਏ ਤਾਂ ਆਪਣੀ ਸੁਰੱਖਿਆ ਨੂੰ ਲੈ ਕੇ ਹਰੇਕ ਜੀਵ ਕਿਸੇ ਨਾ ਕਿਸੇ ਦੂਸਰੇ ਤਾਕਤਵਰ ਜੀਵ ਤੋਂ ਡਰਦਾ ਹੈ। ਦੂਸਰੇ ਪਾਸੇ ਮਨੁੱਖ ਹੀ ਇੱਕ ਅਜਿਹਾ ਜੀਵ ਹੈ ਜਿਸ ਨੂੰ ਸ਼ੇਰ, ਹਾਥੀ, ਸੱਪ ਆਦਿ ਸਾਰੇ ਜੀਵਾਂ ਦਾ ਰਾਜ਼ ਪਤਾ ਹੈ। ਉਸ ਨੇ ਇਸ ਹੁਨਰ ਨੂੰ ਸਿੱਖਿਆ ਹੈ। ਉਹ ਹੁਨਰ ਵੀ ਉਸ ਨੂੰ 'ਰੱਬ' ਨੇ ਨਹੀਂ ਸਿਖਾਇਆ। ਇਹ ਮਨੁੱਖ ਦਾ ਕੁਦਰਤ ਨੂੰ, ਉਸ ਦੇ ਆਲੇ ਦੁਆਲੇ ਦੇ ਜੀਵਾਂ, ਪੇੜ ਪੌਦਿਆਂ ਨੂੰ ਨੀਝ ਨਾਲ ਤੱਕਣ ਤੇ ਸਮਝਣ ਦਾ ਨਤੀਜਾ ਹੈ। ਹੋਰ ਜੀਵਾਂ ਕੋਲ ਇਸ ਤਰ੍ਹਾਂ ਦਾ ਹੁਨਰ ਕਿਉਂ ਨਹੀਂ ਹੈ? ਕੀ ਮਨੁੱਖ 'ਰੱਬ' ਦੀ ਵਿਸ਼ੇਸ਼ ਜਾਂ ਲਾਡਲੀ ਪੈਦਾਵਾਰ ਹੈ? ਤੁਸੀਂ ਅੰਦਾਜ਼ਾ ਲਗਾਓ ਕਿ ਜੇ ਉਹ 'ਰੱਬ' ਇਸ ਸ੍ਰਿਸ਼ਟੀ ਦਾ ਮਾਲਕ ਹੈ ਤੇ ਸਭ ਦਾ ਜੀਵਨ ਦਾਤਾ ਤੇ ਪਾਲਣਹਾਰ ਹੈ ਤਾਂ ਉਹ ਇੱਕ ਦੂਸਰੇ ਨੂੰ ਮਰਨ ਮਰਵਾਉਣ ਕਿਉਂ ਦੇਵੇਗਾ? ਦੂਸਰੇ ਪਾਸੇ ਆਪਣੇ ਲਾਡਲੇ ਮਨੁੱਖ ਲਈ ਏਡਜ਼ ਵਰਗੇ ਵਾਇਰਸ ਕਿਉਂ ਪੈਦਾ ਕਰੇਗਾ? ਏਡਜ਼ ਦਾ ਵਾਇਰਸ ਅਮੀਰ-ਗਰੀਬ, ਬੱਚੇ-ਬੁੱਢੇ, ਹਿੰਦੂ-ਸਿੱਖ,ਪੰਜਾਬੀ-ਗੁਜਰਾਤੀ, ਅਮਰੀਕੀ-ਪਾਕਿਸਤਾਨੀ ਆਦਿ ਸਭ ਨੂੰ ਮਾਰ ਰਿਹਾ ਹੈ। ਫਿਰ ਉਹ ਕਿਸ ਤਰ੍ਹਾਂ ਦਾ ਦਾਤਾ ਹੈ, ਪਿਉ ਹੈ? ਸਵਾਲ ਹੈ ਕਿ ਉਹ ਹੈ ਹੀ ਨਹੀਂ? ਗੱਲ ਚੱਲ ਰਹੀ ਸੀ ਕਿ 'ਰੱਬ' ਦੀ ਹੋਂਦ ਸਾਨੂੰ ਕਮਜ਼ੋਰ ਬਣਾਉਂਦੀ ਹੈ। ਚਾਹੀਦਾ ਤਾਂ ਇਹ ਸੀ ਕਿ ਅਸੀਂ ਆਪਣੀ ਖ਼ੋਜ ਵਿਧੀ ਰਾਹੀਂ, ਤਰਕਸ਼ੀਲ ਸੋਚ ਸਦਕਾ, ਵਿਗਿਆਨਕ ਤਜਰਬੇ ਰਾਹੀਂ, ਕੁਦਰਤ ਦੇ ਜਾਣੂੰ ਹੋ ਸਕਣ ਦੀ ਸਮਰਥਾ ਵਾਲੇ ਬਣ ਕੇ, ਇਨ੍ਹਾਂ ਡਰ-ਭੈਅ ਦੀਆਂ ਵਾਰਦਾਤਾਂ ਨੂੰ ਸਮਝ ਕੇ ਸੁਚੇਤ ਹੁੰਦੇ, ਪਰ ਹੋਏ ਨਹੀਂ। 'ਰੱਬ' ਦੀ ਹੋਂਦ ਨੇ ਤੇ ਰੱਬ ਨਾਲ ਜੁੜੇ ਪੈਰੋਕਾਰਾਂ ਨੇ ਆਪਣੀ ਜਾਅਲਸਾਜ਼ੀ ਜਾਰੀ ਰੱਖੀ ਹੋਈ ਹੈ। ਵਿਗਿਆਨਕ ਕਾਢਾਂ ਅਤੇ ਕਾਢਾਂ ਦੇ ਵਿਗਿਆਨਕ ਪਹਿਲੂ ਨੂੰ ਸਮਝਾਉਣ ਵਾਲੇ ਲੋਕ ਘੱਟ ਹਨ। ਉਂਗਲਾਂ ਤੇ ਗਿਣਨ ਜੋਗੇ, ਅੰਧ ਵਿਸ਼ਵਾਸ ਨੂੰ ਜਾਰੀ ਰੱਖਣ ਵਾਲੇ ਤੇ ਇਸ ਰਾਹ ਤੋਂ ਰੋਟੀ ਕਮਾਉਣ ਵਾਲੇ ਵੱਧ ਹਨ।

ਤੁਸੀਂ ਇਨ੍ਹਾਂ ਸਾਜਿਸ਼ੀ ਬੰਦਿਆਂ ਦੀ ਤਰਕੀਬ ਦਾ ਅੰਦਾਜ਼ਾ ਇੱਥੋਂ ਲਗਾਓ ਕੇ ਉਹ ਤਰਕਸ਼ੀਲ ਗੱਲਾਂ ਕਰਨ ਵਾਲਿਆਂ, ਚੰਗੇ ਬੰਦਿਆਂ, ਸਮਾਜ ਦੀ ਸ਼ੈਲੀ ਅਤੇ ਜਾਣਕਾਰੀ ਰੱਖਣ ਵਾਲੇ ਲੋਕਾਂ ਨੂੰ ਉਨ੍ਹਾਂ ਦੇ ਮਰਨ ਮਗਰੋਂ, ਆਖਰ ਤੇ ਰੱਬ ਬਣਾ ਕੇ ਵਿਚਾਰਦੇ ਹਨ ਤੇ ਇਸ ਦੇ ਸਿਰ ਤੇ ਰੋਟੀ ਖਾਂਦੇ, ਕਮਾਉਂਦੇ ਹਨ। ਇਹ ਸੱਚਮੁਚ 'ਬੁੱਧ' ਨਾਲ ਹੋਇਆ ਤੇ ਬਾਬਾ ਨਾਨਕ ਨਾਲ ਵੀ।

ਮੈਂ ਇੱਕ ਹੋਰ ਹਵਾਲੇ ਨਾਲ ਗੱਲ ਕਰਨਾ ਚਾਹੁੰਦਾ ਹਾਂ। ਭਾਸ਼ਾ ਵਿਭਾਗ ਪੰਜਾਬ ਵੱਲੋਂ ਇੱਕ ਸੈਮੀਨਾਰ ਆਯੋਜਿਤ ਕੀਤਾ ਗਿਆ। ਵਿਸ਼ਾ ਸੀ ਸਿੱਖ ਗੁਰੂਆਂ ਦੀ ਹਿੰਦੀ ਸਾਹਿਤ ਨੂੰ ਦੇਣ। ਪੇਪਰ ਪੜ੍ਹੇ ਗਏ। ਬਹਿਸ ਸ਼ੁਰੂ ਹੋਈ। ਇੱਕ ਵਿਦਵਾਨ ਨੇ ਆ ਕੇ ਕਿਹਾ ਕਿ ਇਹ ਵਿਸ਼ਾ ਹੀ ਗਲਤ ਹੈ। 'ਦੇਣ' ਤੋਂ ਤੁਹਾਡਾ ਕੀ ਭਾਵ ਹੈ ਕਿ ਗੁਰੂਆਂ ਦੀ ਬਾਣੀ ਨੇ ਦਿੱਤਾ ਕੀ ਹੈ? ਇਹ 'ਧੁਰ ਦੀ ਬਾਣੀ' ਹੈ, ਇਸ ਉੱਪਰ ਕੋਈ ਕਿੰਤੂ-ਪ੍ਰੰਤੂ ਨਹੀਂ ਹੋ ਸਕਦਾ। ਇਸ ਦਾ ਮੁਲਾਂਕਣ ਹੋ ਹੀ ਨਹੀਂ ਸਕਦਾ। ਰੱਬ ਦੇ 'ਮੁਖਾਰ ਵਿੰਦ' ਤੋਂ ਨਿਕਲੇ ਸ਼ਬਦਾਂ ਦਾ ਕੀ ਮੁਲਾਂਕਣ? ਇਸ ਤਰ੍ਹਾਂ ਇਹ ਪ੍ਰਚਾਰ ਜਾਂ ਸਮਝ ਸਾਨੂੰ ਇਹ ਦਿਸ਼ਾ ਨਿਰਦੇਸ਼ ਦਿੰਦੇ ਹਨ ਕਿ ਕੁਝ ਨਹੀਂ ਸੋਚਣਾ। ਜੋ ਕਹਿ ਤਾ ਬੱਸ ਉਹੀ ਅੰਤਿਮ ਸੱਚ।

ਸਵਾਲ ਹੈ, ਜਾਨਵਰਾਂ ਤੋਂ ਅੱਡ ਹੋਣ ਦਾ। ਉਹ ਵੀ ਇਸ ਪਹਿਲੂ ਤੋਂ ਕਿ ਅਸੀਂ ਖ਼ੁਦ ਕਹਿੰਦੇ ਹਾਂ ਕਿ ਅਸੀਂ ਜਾਨਵਰ ਨਹੀਂ ਹਾਂ। ਜਿਵੇਂ ਕਿ ਜਾਨਵਰ ਬਹੁਤ ਭੈੜੀ ਚੀਜ਼ ਹੋਵੇ, ਕੋਈ ਵਹਿਸ਼ੀ ਜਿਹੀ। ਕਿਸੇ ਨੂੰ ਜਾਨਵਰ ਕਹਿ ਕੇ ਦੇਖੋ, ਉਸ ਦੇ ਅੰਦਰੋਂ ਸੱਚੀਓਂ ਹੀ ਜਾਨਵਰ ਨਾ ਬਾਹਰ ਆ ਜਾਵੇ ਤਾਂ ਕਹਿਣਾ। ਗੱਲ ਦਾ ਸਿੱਟਾ ਇਹ ਹੈ ਕਿ ਆਪਣੇ ਆਪ ਨੂੰ ਮਨੁੱਖ ਦਾ ਨਾਂ ਅਸੀਂ ਦਿੱਤਾ। ਜੀਵਾਂ ਦੀ ਵਰਗ ਵੰਡ ਕਰਕੇ, ਸਭ ਦੇ ਗੁਣ ਵਿਸ਼ੇਸ਼ਤਾਵਾਂ ਦੀ ਪਛਾਣ ਕਰਕੇ, ਆਪਣੇ ਆਪ ਨੂੰ ਸਭ ਤੋਂ ਵੱਧ ਵਿਕਸਿਤ ਕਿਹਾ ਫਿਰ ਅਜਿਹੇ ਗੁਣ ਵੀ ਤਾਂ ਪਛਾਣੀਏ, ਜੋ ਸੱਚੀਓਂ ਸਾਨੂੰ ਜਾਨਵਰਾਂ ਤੋਂ ਵੱਖਰਾ ਕਰਦੇ ਹੋਣ।

ਮਨੁੱਖ ਕੋਲ ਸਮਰੱਥਾ ਹੈ। ਸਾਡਾ ਪੰਜ-ਛੇ ਹਜ਼ਾਰ ਸਾਲਾਂ ਦਾ ਇਤਿਹਾਸ ਸਾਨੂੰ ਦਸਦਾ ਹੈ ਕਿ ਅਸੀਂ ਵਧੀਆ, ਹੋਰ ਵਧੀਆ ਹੋ ਸਕਦੇ ਹਾਂ। ਪੱਥਰ ਯੁੱਗ ਦੇ ਮਾਨਵ ਤੋਂ ਅੱਜ ਤੱਕ ਦੇ ਵਿਕਸਿਤ ਮਾਨਵ ਨੂੰ ਵਿਸ਼ਲੇਸ਼ਣਾਤਮਕ ਪਹਿਲੂ ਤੋਂ ਘੋਖ਼ੀਏ ਤਾਂ ਜਾਣਾਂਗੇ ਕਿ ਮਨੁੱਖ ਆਪਣੀ ਸਮਰੱਥਾ ਅਤੇ ਕਾਬਲੀਅਤ ਨਾਲ ਕੀ-ਕੀ ਕਰ ਸਕਦਾ ਹੈ। ਇਹ ਵਿਸ਼ਲੇਸ਼ਣਾਤਮਕ, ਪੁਣ-ਛਾਣ ਕਰਨ ਦੀ ਸਮਰੱਥਾ ਹੀ ਅਮਲੀ ਗੁਣ ਹੈ ਮਨੁੱਖ ਦਾ।

ਜੇਕਰ 'ਰੱਬ' ਦੀ ਹੋਂਦ, ਇਸ ਵਿਸ਼ਲੇਸ਼ਣਾਤਮਕ ਨਜ਼ਰੀਏ ਤੋਂ ਕਰੀਏ ਤੇ ਖ਼ੁਦ ਨੂੰ ਪਰਖ਼ੀਏ ਕਿ ਸੱਚੀਂ ਹੀ ਇਹ ਸਾਡੇ ਵਿੱਚੋਂ ਜਾਨਵਰ ਵਾਲੇ ਨਾਕਾਰਤਮਕ ਗੁਣ ਬਾਹਰ ਕੱਢਦੀ ਹੈ ਤੇ ਮਨੁੱਖ ਬਣੇ ਰਹਿਣ ਲਈ ਜਾਂ ਮਨੁੱਖ ਵਿੱਚ ਤਬਦੀਲ ਕਰਨ ਵਾਲੇ ਗੁਣ ਸਾਡੇ ਅੰਦਰ ਭਰਦੀ ਹੈ। 'ਰੱਬ' ਦੀ ਹੋਂਦ ਨਾਲ ਆਪਣੇ ਅੰਦਰ ਬੈਠੇ ਹਿੰਦੂ, ਸਿੱਖ, ਮੁਸਲਮਾਨ ਨਾਲ ਮੁਖ਼ਾਤਬ ਹੋ ਕੇ ਦੇਖੋ ਤਾਂ ਸਹੀ, 'ਰੱਬ' ਦੀ ਹੋਂਦ ਮਨੁੱਖ ਨੂੰ ਕਿੱਥੇ ਲਿਆ ਕੇ ਖੜ੍ਹਾ ਕਰਦੀ ਹੈ?

**97, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ।**

98158-08506

**ਸਫ਼ਾ 5 ਦੀ ਬਾਕੀ**

ਡਾਕੂਮੈਂਟਰੀਜ਼ ਤਿਆਰ ਕਰਨੀਆਂ।

- ਇਸ ਸਮੱਗਰੀ ਤੇ ਆਧਾਰਿਤ ਸੀਰੀਅਲ ਬਣਾਉਣੇ।
- ਉਪਰੋਕਤ ਸਾਰੇ ਕਾਰਜਾਂ ਦੀ ਪੂਰਤੀ ਲਈ ਸਾਹਿਤ ਦਾ ਪ੍ਰਕਾਸ਼ਨ ਕਰਨਾ।

ਮੂਲਵਾਦੀਆਂ ਦਾ ਸਾਹਮਣਾ ਕਰਨਾ ਸਾਡੇ ਲਈ ਵੱਡੀ ਚੁਣੌਤੀ ਹੈ।

**? ਤੁਸੀਂ ਆਵਦੇ ਮਿਸ਼ਨ ਦਾ ਕੀ ਭਵਿੱਖ ਦੇਖਦੇ ਹੋ।**

> ਮੇਰੀ ਇੱਛਾ, ਇੱਕ ਖ਼ੋਜ ਕੇਂਦਰ ਸਥਾਪਤ ਕਰਨ ਦੀ ਹੈ ਜਿੱਥੇ ਸਾਰੀਆਂ ਕਰਾਮਾਤਾਂ, ਹੱਥਫੇਰੀਆਂ ਅਤੇ ਮਾਨਸਿਕ ਵਰਤਾਰਿਆਂ ਸਬੰਧੀ ਸਚਿੱਤਰ ਪ੍ਰਦਰਸ਼ਨੀ ਹੋਵੇ ਅਤੇ ਧਰਮ, ਜਾਦੂ ਦੇ ਵਿਗਿਆਨਕ ਵਿਸ਼ਿਆਂ ਦੀ ਲਾਇਬਰੇਰੀ। ਇਸ ਲਈ ਪੈਸੇ ਦੀ ਲੋੜ ਹੈ ਤੇ ਪੈਸਾ ਹਵਾ 'ਚੋਂ ਪੈਦਾ ਨਹੀਂ ਹੋ ਸਕਦਾ।

**ਧੰਨਵਾਦ**

ਸ਼੍ਰੀ ਕੁਲਦੀਪ ਮਾਣੂੰਕੇ, ਪ੍ਰਬੰਧ ਅਫ਼ਸਰ ਮੋਗਾ ਵੱਲੋਂ ਤਰਕਸ਼ੀਲ ਮੈਗਜ਼ੀਨ ਦੇ 50 ਚੰਦੇ (2 ਸਾਲਾ) ਤੇ ਕੇਵਲ ਕ੍ਰਿਸ਼ਨ ਪਟਵਾਰੀ, ਜਲਾਲਾਬਾਦ ਵੱਲੋਂ 40 ਸਲਾਨਾ ਚੰਦੇ ਕੱਟਣ ਤੇ ਅਦਾਰਾ ਇਸ ਯਤਨ ਦੀ ਸਰਾਹਨਾ ਕਰਦਾ ਹੈ।





# ਪਦਾਰਥ ਦੀ ਰਚਨਾ

ਡਾ.ਡੀ.ਪੀ.ਸਿੰਘ

ਪਦਾਰਥ, ਉਸ ਵਸਤੂ ਨੂੰ ਕਿਹਾ ਜਾਂਦਾ ਹੈ ਜੋ ਥਾਂ ਘੇਰਦੀ ਹੈ ਤੇ ਜਿਸ ਦਾ ਪੁੰਜ ਹੁੰਦਾ ਹੈ। ਪਦਾਰਥ ਦੇ ਪਹਿਲੇ ਗੁਣ ਨੂੰ ਸਮਝਣਾ ਤਾਂ ਸੌਖੀ ਗੱਲ ਹੀ ਹੈ। ਸਾਡੇ ਘਰ ਵਿੱਚ ਮੌਜੂਦ ਸਾਰੀਆਂ ਹੀ ਠੋਸ ਵਸਤੂਆਂ ਜਿਵੇਂ ਕਿ ਮੇਜ਼, ਕੁਰਸੀ, ਮੰਜੇ, ਚਾਦਰਾਂ, ਦਰੀਆਂ, ਕਾਗਜ਼, ਕਲਮ ਤੇ ਕਿਤਾਬਾਂ ਪਦਾਰਥ ਦੇ ਹੀ ਭਿੰਨ-ਭਿੰਨ ਰੂਪ ਹਨ। ਹੋਰ ਤਾਂ ਹੋਰ ਅਸੀਂ, ਤੁਸੀਂ ਸਾਰੇ ਹੀ ਭਾਵ ਮਨੁੱਖ਼ ਤੇ ਜਾਨਵਰ ਵੀ ਪਦਾਰਥ ਦਾ ਹੀ ਰੂਪ ਹਨ। ਕਿਸੇ ਵੀ ਵਸਤੂ ਦੁਆਰਾ ਘੇਰੀ ਹੋਈ ਥਾਂ, ਉਸ ਵਸਤੂ ਦਾ ਘਣਫ਼ਲ ਹੁੰਦੀ ਹੈ।

ਪਦਾਰਥ ਦੇ ਤਿੰਨ ਮੁੱਖ ਰੂਪ ਹਨ। ਠੋਸ, ਦ੍ਰਵ ਤੇ ਗੈਸ। ਮੇਜ਼, ਕੁਰਸੀਆਂ, ਮੰਜੇ ਆਦਿ ਪਦਾਰਥ ਦਾ ਠੋਸ ਰੂਪ ਹੈ। ਪਾਣੀ, ਪਾਰਾ, ਦੁੱਧ ਤੇ ਸ਼ਰਬਤ ਆਦਿ ਪਦਾਰਥ ਦਾ ਦ੍ਰਵ ਰੂਪ ਹੁੰਦਾ ਹੈ ਜਦਕਿ ਹਵਾ, ਆਕਸੀਜਨ ਤੇ ਨਾਈਟ੍ਰੋਜਨ ਆਦਿ ਪਦਾਰਥ ਦਾ ਗੈਸ ਰੂਪ ਹੁੰਦਾ ਹੈ। ਅੱਜ ਵਿਗਿਆਨੀਆਂ ਨੇ ਪਦਾਰਥ ਦੇ ਦੋ ਹੋਰ ਨਵੇਂ ਰੂਪਾਂ ਨੂੰ ਵੀ ਜਾਣ ਲਿਆ ਹੈ। ਬਹੁਤ ਵਧੇਰੇ ਤਾਪਮਾਨ ਉੱਤੇ ਪਦਾਰਥ ਦਾ ਗੈਸ ਰੂਪ, ਆਪਣੇ ਬਣਤਰੀ ਅੰਸ਼ਾਂ ਦੇ ਟੁੱਟਣ ਕਾਰਣ ਪਲਾਜ਼ਮਾ ਹਾਲਤ ਨੂੰ ਜਨਮ ਦਿੰਦਾ ਹੈ। ਪਦਾਰਥ ਦੇ ਪਲਾਜ਼ਮਾ ਰੂਪ ਵਿੱਚ ਪਦਾਰਥ ਦੇ ਬਣਤਰੀ ਅੰਸ਼ ਐਟਮ, ਰਿਣਾਤਮਕ ਤੇ ਧਨਾਤਮਕ ਕਣਾਂ ਦੇ ਰੂਪ ਵਿੱਚ ਟੁੱਟ ਜਾਦੇ ਹਨ।

ਇੰਜ ਹੀ ਬਹੁਤ ਹੀ ਘੱਟ ਤਾਪਮਾਨ ਉੱਤੇ ਸਧਾਰਣ ਪਦਾਰਥ, ਇੱਕ ਬਿਲਕੁਲ ਹੀ ਨਵੀਂ ਹਾਲਤ ਪ੍ਰਾਪਤ ਕਰ ਲੈਂਦਾ ਹੈ। ਜਿਸ ਨੂੰ ਬੋਸ-ਆਇਨਸਟੀਨ ਕੰਡਨਸੇਟ ਦਾ ਨਾਂ ਦਿੱਤਾ ਗਿਆ ਹੈ। ਪਦਾਰਥ ਦੇ ਇਸ ਨਵੇਂ ਰੂਪ ਦੀ ਖ਼ੋਜ ਵੀ ਇੱਕੀਵੀਂ ਸਦੀ ਦੌਰਾਨ ਹੀ ਕੀਤੀ ਗਈ ਹੈ।

*ਇੱਕ ਐਟਮ ਸਾਡੀ ਕਿਸੇ ਵੀ ਜਾਣੀ ਪਛਾਣੀ ਛੋਟੇ ਅਕਾਰ ਦੀ ਵਸਤੂ ਨਾਲੋਂ ਵੀ ਬਹੁਤ ਛੋਟਾ ਹੁੰਦਾ ਹੈ। ਧੂੜ ਦਾ ਕਣ ਵੀ ਐਟਮ ਦੀ ਤੁਲਨਾ ਵਿੱਚ ਹਿਮਾਲਿਆ ਪਰਬਤ ਹੁੰਦਾ ਹੈ। ਸਾਧਾਰਣ ਪਿੰਨ ਦੀ ਟੋਪੀ ਦੇ ਆਰ-ਪਾਰ, ਸਿੱਧੀ ਰੇਖਾ ਵਿੱਚ 2 ਕਰੋੜ 50 ਲੱਖ ਐਟਮ ਨਾਲ-ਨਾਲ ਰੱਖੇ ਜਾ ਸਕਦੇ ਹਨ। ਹੁਣ ਤੱਕ ਵਿਗਿਆਨੀ ਐਟਮਾਂ ਦੀ ਲਭਗਭ 103 ਭਿੰਨ-ਭਿੰਨ ਕਿਸਮਾਂ ਤੋਂ ਜਾਣੂੰ ਹੋ ਚੁੱਕੇ ਹਨ। ਇਨ੍ਹਾਂ ਕਿਸਮਾਂ ਵਿੱਚ 92 ਕਿਸਮਾਂ ਦੇ ਐਟਮ ਕੁਦਰਤ ਵਿੱਚ ਦੇਖੇ ਗਏ ਹਨ ਜਦਕਿ 11 ਕਿਸਮਾਂ ਦੇ ਐਟਮ ਮਨੁੱਖ਼ ਵੱਲੋਂ ਪ੍ਰਯੋਗਸ਼ਾਲਾ ਵਿੱਚ ਤਿਆਰ ਕੀਤੇ ਗਏ ਹਨ।*

ਪਦਾਰਥ ਦਾ ਦੂਜਾ ਅਦਭੁਤ ਗੁਣ ਹੈ ਉਸ ਦਾ ਪੁੰਜ। ਇਸ ਗੁਣ ਨੂੰ ਜਾਨਣ ਲਈ ਇੱਕ ਸਧਾਰਣ ਤਜਰਬੇ ਦਾ ਵਰਨਣ ਠੀਕ ਰਹੇਗਾ। ਛੋਟੇ ਆਕਾਰ ਵਾਲੀ ਹਲਕੀ ਰਬੜ ਦੀ ਗੇਂਦ ਨੂੰ ਦੂਰ ਵੱਲ ਸੁੱਟਣਾ ਇੱਕ ਸਹਿਜ ਕ੍ਰਿਆ ਹੀ ਹੁੰਦੀ ਹੈ, ਪਰ ਓਨੀ ਹੀ ਦੂਰੀ ਤੱਕ ਭਾਰੀ ਭਰਕਮ ਤੋਪ ਦੇ ਗੋਲੇ ਨੂੰ ਸੁੱਟ ਸਕਣਾ ਡਾਢਾ ਔਖਾ ਕਾਰਜ ਹੁੰਦਾ ਹੈ। ਭਾਰੀ ਚੱਟਾਨ ਨੂੰ ਰੇੜ੍ਹ ਸਕਣਾ ਤਾਂ ਸੰਭਵ ਹੀ ਨਹੀਂ ਹੁੰਦਾ। ਇੰਜ ਹੀ ਤੇਜ਼ੀ ਨਾਲ ਨੱਚ-ਟੱਪ ਰਹੇ 'ਟੈਨਿਸ ਬਾਲ' (ਗੇਂਦ) ਨੂੰ ਰੋਕਣਾ ਸਹਿਜ ਕ੍ਰਿਆ ਹੀ ਹੁੰਦੀ ਹੈ ਪਰ ਤੇਜ਼ੀ ਨਾਲ ਸੁੱਟੀ ਕ੍ਰਿਕਟ ਦੀ ਗੇਂਦ ਨੂੰ ਰੋਕਣਾ ਡਾਢਾ ਔਖਾ ਕਾਰਜ ਹੁੰਦਾ ਹੈ। ਤੇਜ਼ੀ ਨਾਲ ਗਿਰ ਰਹੇ ਵੱਡੇ ਆਕਾਰ ਵਾਲੇ ਪੱਥਰ ਦੀ ਸੇਧ ਵਿੱਚੋਂ ਹਟਣਾ ਹੀ ਸੌਖਾ ਕਾਰਜ ਹੈ ਨਾ ਕਿ ਉਸ ਪੱਥਰ ਨੂੰ ਰੋਕ ਸਕਣ ਦੀ ਕ੍ਰਿਆ।

ਇੰਜ ਜੇ ਪਦਾਰਥ ਦਾ ਅੰਸ਼, ਵਿਰਾਮ ਦੀ ਹਾਲਤ ਵਿੱਚ ਹੈ ਤਾਂ ਉਹ ਵਿਰਾਮ ਦੀ ਹਾਲਤ ਵਿੱਚ ਹੀ ਰਹਿਣਾ ਚਾਹੁੰਦਾ ਹੈ। ਜਿਵੇਂ ਕਿ ਮੇਜ਼ ਉੱਤੇ ਪਈ ਕਿਤਾਬ ਉੱਥੇ ਹੀ ਪਈ ਰਹਿੰਦੀ ਹੈ ਜਦ ਤੱਕ ਉਸ ਨੂੰ ਉਠਾਇਆ ਨਾ ਜਾਵੇ ਤੇ ਜੇ ਪਦਾਰਥ ਗਤੀ ਦੀ ਹਾਲਤ ਵਿੱਚ ਹੈ ਤਾਂ ਉਹ ਗਤੀ ਦੀ ਹਾਲਤ ਵਿੱਚ ਹੀ ਰਹਿਣਾ ਚਾਹੁੰਦਾ ਹੈ ਜਿਵੇਂ ਕਿ ਖ਼ਲਾਅ ਵਿੱਚ ਚੱਲ ਰਹੇ ਗ੍ਰਹਿ ਸੂਰਜ ਦੁਆਲੇ ਲਗਾਤਾਰ ਪਰਿਕਰਮਾ ਕਰਦੇ ਰਹਿੰਦੇ ਹਨ। ਪਦਾਰਥ ਦੇ ਇਸ ਗੁਣ ਨੂੰ 'ਜੜ੍ਹਤਾ' ਜਾਂ ਇਨਰਸ਼ੀਆ (Inertia) ਦਾ ਨਾਂ ਦਿੱਤਾ ਗਿਆ ਹੈ। ਜੜ੍ਹਤਾ ਕਾਰਣ ਹੀ ਪਦਾਰਥ ਨੂੰ ਗਤੀ ਦੀ ਹਾਲਤ ਵਿੱਚ ਲਿਆਉਣਾ ਜਾਂ ਵਿਰਾਮ ਦੀ ਹਾਲਤ ਵਿੱਚ ਲਿਆਉਣਾ ਮੁਸ਼ਕਲ ਕਾਰਜ ਹੁੰਦਾ ਹੈ। ਜਿੰਨੀ ਵਧੇਰੇ ਤਾਕਤ, ਕਿਸੇ ਪਦਾਰਥ ਨੂੰ ਹਰਕਤ ਵਿੱਚ ਲਿਆਉਣ ਜਾਂ ਰੋਕਣ ਲਈ ਲੋੜੀਂਦੀ ਹੈ, ਓਨੀ ਉਸ ਪਦਾਰਥ ਵਿੱਚ ਜੜ੍ਹਤਾ ਵਧੇਰੇ ਹੁੰਦੀ ਹੈ। ਕਿਸੇ ਵੀ ਪਦਾਰਥ ਦੇ ਟੁਕੜੇ ਵਿੱਚ ਮੌਜੂਦ 'ਜੜ੍ਹਤਾ' ਦੀ ਮਾਤਰਾ ਹੀ ਉਸ ਦਾ ਪੁੰਜ ਹੁੰਦੀ ਹੈ।

ਇੱਥੇ ਇਹ ਵੀ ਵਰਨਣਯੋਗ ਹੈ ਕਿ ਪਦਾਰਥ ਦੇ ਪੁੰਜ ਤੇ ਭਾਰ ਵਿੱਚ ਅੰਤਰ ਹੁੰਦਾ ਹੈ। ਪਦਾਰਥ ਇੱਕ ਅਣੂ, ਕਿਸੇ ਵੀ ਪਦਾਰਥੀ ਵਸਤੂ ਦਾ ਉਹ ਛੋਟੇ ਤੋਂ ਛੋਟੇ ਅੰਸ਼ ਹੁੰਦਾ ਹੈ ਜਿਸ ਵਿੱਚ ਮੂਲ ਵਸਤੂ ਦੇ ਗੁਣ ਬਰਕਰਾਰ ਹੁੰਦੇ ਹਨ। ਉਦਾਹਰਣ ਲਈ ਖੰਡ ਦਾ ਅਣੂ, ਖੰਡ ਉਹ ਛੋਟੇ ਤੋਂ ਛੋਟਾ ਅੰਸ਼ ਹੁੰਦਾ ਹੈ ਜਿਸ ਵਿੱਚ ਖੰਡ ਦੇ ਗੁਣ ਹੁੰਦੇ ਹਨ।

ਵਿਸ਼ੇਸ਼ ਯੰਤਰਾਂ ਦੀ ਮੱਦਦ ਨਾਲ ਇੱਕ ਅਣੂ ਨੂੰ ਹੋਰ ਵੀ ਛੋਟੇ ਅੰਸ਼ਾਂ ਵਿੱਚ ਤੋੜਿਆ ਜਾ ਸਕਦਾ ਹੈ। ਇਨ੍ਹਾਂ ਛੋਟੇ ਅੰਸ਼ਾਂ ਨੂੰ ਪਰਮਾਣੂ ਜਾਂ ਐਟਮ ਕਿਹਾ ਜਾਂਦਾ ਹੈ। ਖੰਡ ਦੇ ਇੱਕ ਅਣੂ (ਮਾਲੀਕਿਊਲ) ਵਿੱਚ ਕਾਰਬਨ ਤੱਤ ਦੇ 12 ਐਟਮ, ਹਾਈਡ੍ਰੋਜਨ ਦੇ 22 ਐਟਮਾਂ ਨੂੰ ਦੁਬਾਰਾ ਸਹੀ ਢੰਗ ਨਾਲ ਜੋੜ ਦਿੱਤਾ ਜਾਵੇ ਤਾਂ ਅਸੀਂ ਖੰਡ ਦਾ ਅਣੂ ਮੁੜ ਪ੍ਰਾਪਤ ਕਰ ਸਕਦੇ ਹਾਂ ਪਰ ਜੇ ਇਨ੍ਹਾਂ ਐਟਮਾਂ ਨੂੰ ਭਿੰਨ ਢੰਗ ਨਾਲ ਜੋੜਿਆ ਜਾਵੇ ਤਾਂ ਅਸੀਂ ਇਨ੍ਹਾਂ ਹੀ ਐਟਮਾਂ ਤੋਂ ਸ਼ਰਾਬ ਅਤੇ ਨਸ਼ਾਸਤਾ ਵੀ ਪ੍ਰਾਪਤ ਕਰ ਸਕਦੇ ਹਾਂ।

ਇੰਜ ਖੰਡ, ਸ਼ਰਾਬ ਅਤੇ ਨਸ਼ਾਸਤਾ ਇੱਕੋ ਜਿਹੀ ਕਿਸਮ ਦੇ ਤਿੰਨ ਤਰ੍ਹਾਂ ਦੇ ਐਟਮਾਂ ਤੋਂ ਬਣਦੇ ਹਨ ਪਰ ਇਨ੍ਹਾਂ ਪਦਾਰਥਾਂ ਵਿੱਚ ਇਨ੍ਹਾਂ ਤਿੰਨ ਕਿਸਮ ਦੇ ਐਟਮਾਂ ਦੇ ਆਪਸੀ ਅਨੁਪਾਤ ਅਤੇ ਤਰਤੀਬ ਵਿੱਚ ਅੰਤਰ ਹੁੰਦਾ ਹੈ। ਇੰਜ ਐਟਮਾਂ ਦੀ ਸੰਖਿਆ, ਕਿਸਮਾਂ ਦਾ ਆਪਸੀ ਅਨੁਪਾਤ ਤੇ ਤਰਤੀਬ ਅਣੂੰਆਂ ਨੂੰ ਜਨਮ ਦਿੰਦੀ ਹੈ। ਇਸ ਲਈ ਹੀ ਤਾਂ ਐਟਮਾਂ ਨੂੰ ਪਦਾਰਥ ਦਾ ਜਨਮਦਾਤਾ ਕਿਹਾ ਜਾਂਦਾ ਹੈ। ਸੰਸਾਰ ਅੰਦਰ ਮੌਜੂਦ ਸਾਰਾ ਪਦਾਰਥ ਹੀ ਲਗਭਗ 92 ਕਿਸਮਾਂ ਦੇ ਐਟਮਾਂ ਦੁਆਰਾ ਬਣਿਆ ਹੋਇਆ ਹੈ।

'ਐਟਮ' ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ

ਉਹ ਵਸਤੂ ਜਿਸ ਨੂੰ ਕੱਟਿਆ ਨਾ ਜਾ ਸਕੇ। ਅੱਜ ਤੋਂ 2500 ਸਾਲ ਪਹਿਲਾਂ ਯੂਨਾਨੀ ਵਾਸੀਆਂ ਨੇ ਹੀ ਪਦਾਰਥ ਦੇ ਜਨਮ ਦਾਤਾ ਵਜੋਂ ਐਟਮ ਦੀ ਦੱਸ ਪਾਈ ਸੀ ਪਰ ਨਵੀਆਂ ਖੋਜਾਂ ਨੇ ਸਾਨੂੰ ਦੱਸ ਦਿੱਤਾ ਹੈ ਕਿ ਐਟਮ ਵੀ ਹੋਰ ਛੋਟੇ ਕਣਾਂ ਤੋਂ ਬਣੇ ਹੁੰਦੇ ਹਨ, ਜਿਸ ਦਾ ਹਰ ਟੁਕੜਾ ਪਦਾਰਥ ਦੇ ਹਰ ਟੁਕੜਿਆਂ ਨੂੰ ਆਪਣੇ ਵੱਲ ਖਿੱਚਦਾ ਹੈ। ਪਦਾਰਥ ਦੇ ਸਧਾਰਣ ਟੁਕੜਿਆਂ ਵਿੱਚ ਇਸ ਖਿੱਚ ਦੀ ਮਾਤਰਾ ਏਨੀ ਘੱਟ ਹੁੰਦੀ ਹੈ ਕਿ ਸਾਨੂੰ ਇਸ ਦਾ ਪਤਾ ਹੀ ਨਹੀਂ ਚਲਦਾ। ਪਦਾਰਥ ਦੇ ਵੱਡੇ ਆਕਾਰ ਵਾਲੇ ਟੁਕੜੇ (ਜਿਵੇਂ ਕਿ ਸਾਡੀ ਧਰਤੀ) ਦੀ ਖਿੱਚ ਬਹੁਤ ਵਧੇਰੇ ਹੁੰਦੀ ਹੈ। ਧਰਤੀ ਦੀ ਖਿੱਚ ਨੂੰ ਗੁਰੂਤਾ ਕਿਹਾ ਜਾਂਦਾ ਹੈ। ਜੇ ਪਦਾਰਥ ਦੇ ਕਿਸੇ ਟੁਕੜੇ ਪੁੰਜ ਵਧੇਰੇ ਹੋਵੇ ਤਾਂ ਉਹ ਧਰਤੀ ਦੀ ਗੁਰੂਤਾ ਕਾਰਣ ਬਹੁਤ ਵਧੇਰੇ ਜ਼ੋਰ ਨਾਲ ਧਰਤੀ ਵੱਲ ਖਿੱਚਿਆ ਜਾਂਦਾ ਹੈ।

ਕਿਸੇ ਵੀ ਵਸਤੂ ਉੱਤੇ ਲੱਗ ਰਿਹਾ ਧਰਤੀ ਦਾ ਗੁਰੂਤਾ ਬਲ, ਵਸਤੂ ਦੇ ਭਾਰ ਦਾ ਕਾਰਣ ਬਣਦਾ ਹੈ। ਵਧੇਰੇ ਪੁੰਜ ਵਾਲੀ ਵਸਤੂ ਦਾ ਭਾਰ ਵੀ ਵਧੇਰੇ ਹੁੰਦਾ ਹੈ। ਪੁੰਜ ਤੇ ਭਾਰ ਦੋ ਅਲੱਗ-ਅਲੱਗ ਤੱਤ ਹਨ। ਪਦਾਰਥ ਦਾ ਪੁੰਜ ਹਰ ਥਾਂ ਇੱਕੋ ਜਿਹਾ ਹੁੰਦਾ ਹੈ ਜਦ ਕਿ ਇਸ ਦਾ ਭਾਰ ਭਿੰਨ-ਭਿੰਨ ਥਾਵਾਂ ਵਿਖੇ ਭਿੰਨ-ਭਿੰਨ ਹੋ ਸਕਦਾ ਹੈ। ਪਹਾੜ ਦੀ ਟੀਸੀ ਤੇ ਵਸਤੂ ਦਾ ਭਾਰ, ਸਮੁੰਦਰ ਦੀ ਸਤਹ ਤੇ ਉਸੇ ਵਸਤੂ ਦੇ ਭਾਰ ਨਾਲੋਂ ਘੱਟ ਹੁੰਦਾ ਹੈ।

ਆਓ ਹੁਣ ਜਾਣੀਏ ਕਿ ਪਦਾਰਥ ਦੀ ਰਚਨਾ ਕੀ ਹੈ? ਕਦੇ ਨਾ ਕਦੇ ਤੁਸੀਂ ਕਿਸੇ ਖਿਡੌਣੇ ਨੂੰ ਜਾਂ ਫਿਰ ਕਿਸੇ ਵੱਡੀ ਘੜੀ (ਕਲਾਕ) ਨੂੰ ਖੋਲ੍ਹਿਆ ਹੋਵੇਗਾ ਤਾਂ ਜੋ ਪਤਾ ਲੱਗ ਸਕੇ ਕਿ ਇਹ ਕਿਵੇਂ ਕੰਮ ਕਰਦੀ ਹੈ? ਫਲਸਰੂਪ ਤੁਸੀਂ ਉਸ ਦੇ ਕਿੰਨੇ ਹੀ ਪੁਰਜ਼ੇ-ਜਿਵੇਂ ਕਿ ਧਾਤ ਦਾ ਫੀਤਾ, ਛੱਲੇ, ਪੇਚ ਤੇ ਪਿੰਨ ਦੇਖੇ ਹੋਣਗੇ। ਇੱਕ ਸਮਝਦਾਰ ਵਿਅਕਤੀ ਇਨ੍ਹਾਂ ਪੁਰਜ਼ਿਆਂ ਨੂੰ ਜੋੜ ਕੇ ਦੁਬਾਰਾ ਪਹਿਲਾਂ ਵਾਲਾ ਖਿਡੌਣਾ ਜਾਂ ਘੜੀ ਬਣਾ ਲੈਂਦਾ ਹੈ ਤੇ ਜਾਂ ਕੁਝ ਨਵਾਂ ਬਣਾ ਸਕਦਾ ਹੈ।

ਅਜੋਕੇ ਸਮੇਂ ਦੇ ਵਿਗਿਆਨੀਆਂ ਨੇ ਵੀ ਪਦਾਰਥ ਨਾਲ ਇਹੋ ਜਿਹਾ ਹੀ ਕੁਝ ਕੀਤਾ ਹੈ। ਵਿਗਿਆਨੀਆਂ ਅਨੁਸਾਰ ਪਦਾਰਥ ਨੂੰ ਛੋਟੇ-ਛੋਟੇ ਟੁਕੜਿਆਂ ਵਿੱਚ ਵੰਡਿਆ ਜਾ ਸਕਦਾ ਹੈ। ਭਾਵ ਪਦਾਰਥ ਦੀ ਕਿਸੇ ਵੀ ਵਸਤੂ ਨੂੰ ਉਸ ਦੇ ਰਚੇਤਾ ਅਣੂਆਂ ਵਿੱਚ ਤੋੜਿਆ ਜਾ ਸਕਦਾ ਹੈ।

ਆਓ ਪਹਿਲਾਂ ਐਟਮਾਂ ਬਾਰੇ ਜਾਣ ਲਈਏ। ਐਟਮ ਏਨੇ ਛੋਟੇ ਆਕਾਰ ਦੇ ਪਦਾਰਥੀ ਅੰਸ਼ ਹੁੰਦੇ ਹਨ ਕਿ ਉਨ੍ਹਾਂ ਨੂੰ ਦੁਨੀਆਂ ਦੀਆਂ ਸਭ ਤੋਂ ਤਾਕਤਵਰ ਖ਼ੁਰਦਬੀਨਾਂ ਨਾਲ ਵੀ ਦੇਖ ਸਕਣਾ ਸੰਭਵ ਨਹੀਂ ਹੁੰਦਾ ਪਰ ਵਿਗਿਆਨੀਆਂ ਨੇ ਇਹ ਵਿਧੀ ਜਾਣ ਲਈ ਹੈ ਕਿ ਜਿਸ ਨਾਲ ਉਹ ਭਿੰਨ-ਭਿੰਨ ਕਿਸਮਾਂ ਦੇ ਐਟਮਾਂ ਨੂੰ ਪਛਾਣ ਸਕਦੇ ਹਨ। ਉਨ੍ਹਾਂ ਨੇ ਇਨ੍ਹਾਂ ਐਟਮਾਂ ਦਾ ਆਕਾਰ ਤੇ ਭਾਰ ਮਿਣਨਾ ਵੀ ਜਾਣ ਲਿਆ ਹੈ।

ਇੱਕ ਐਟਮ ਸਾਡੀ ਕਿਸੇ ਵੀ ਜਾਣੀ ਪਛਾਣੀ ਛੋਟੇ ਅਕਾਰ ਦੀ ਵਸਤੂ ਨਾਲੋਂ ਵੀ ਬਹੁਤ ਛੋਟਾ ਹੁੰਦਾ ਹੈ। ਧੂੜ ਦਾ ਕਣ ਵੀ ਐਟਮ ਦੀ ਤੁਲਨਾ ਵਿੱਚ ਹਿਮਾਲਿਆ ਪਰਬਤ ਹੁੰਦਾ ਹੈ। ਸਾਧਾਰਣ ਪਿੰਨ ਦੀ ਟੋਪੀ ਦੇ ਆਰ-ਪਾਰ, ਸਿੱਧੀ ਰੇਖਾ ਵਿੱਚ 2 ਕਰੋੜ 50 ਲੱਖ ਐਟਮ ਨਾਲ-ਨਾਲ ਰੱਖੇ ਜਾ ਸਕਦੇ ਹਨ। ਹੁਣ ਤੱਕ ਵਿਗਿਆਨੀ ਐਟਮਾਂ ਦੀ ਲਭਗਭ 103 ਭਿੰਨ-ਭਿੰਨ ਕਿਸਮਾਂ ਤੋਂ ਜਾਣੂੰ ਹੋ ਚੁੱਕੇ ਹਨ। ਇਨ੍ਹਾਂ ਕਿਸਮਾਂ ਵਿੱਚ 92 ਕਿਸਮਾਂ ਦੇ ਐਟਮ ਕੁਦਰਤ ਵਿੱਚ ਦੇਖੇ ਗਏ ਹਨ ਜਦਕਿ 11 ਕਿਸਮਾਂ ਦੇ ਐਟਮ ਮਨੁੱਖ਼ ਵੱਲੋਂ ਪ੍ਰਯੋਗਸ਼ਾਲਾ ਵਿੱਚ ਤਿਆਰ ਕੀਤੇ ਗਏ ਹਨ।

ਵਰਨਣਯੋਗ ਹੈ ਕਿ ਕੁਦਰਤੀ ਸੰਸਾਰ ਦਾ ਮੁੱਖ ਹਿੱਸਾ ਸਿਰਫ਼ 20 ਤੱਤਾਂ ਦਾ ਹੀ ਬਣਿਆ ਹੋਇਆ ਹੈ। ਇਨ੍ਹਾਂ 20 ਭਿੰਨ-ਭਿੰਨ ਕਿਸਮਾਂ ਦੇ ਐਟਮਾਂ ਵਿੱਚੋਂ ਆਕਸੀਜਨ ਐਟਮ ਦੀ ਬਹੁਤਾਤ 50 ਪ੍ਰਤੀਸ਼ਤ ਹੈ। ਸਿਲੀਕਾਨ ਐਟਮ ਦੀ ਬਹੁਤਾਤ 26 ਪ੍ਰਤੀਸ਼ਤ ਹੈ। ਅਲਮੀਨੀਅਮ ਐਟਮ ਦੀ ਬਹੁਤਾਤ 8 ਪ੍ਰਤੀਸ਼ਤ ਹੈ ਜਦਕਿ ਲੋਹੇ ਦੇ ਐਟਮ ਦੀ ਬਹੁਤਾਤ ਸਿਰਫ 5 ਪ੍ਰਤੀਸ਼ਤ ਹੈ। ਕੈਲਸ਼ੀਅਮ ਤੇ ਸੋਡੀਅਮ ਤੱਤਾਂ ਦੇ ਐਟਮਾਂ ਦੀ ਬਹੁਤਾਤ 3 ਪ੍ਰਤੀਸ਼ਤ ਪ੍ਰਤਿ ਤੱਤ ਹੈ ਜਦਕਿ ਪੋਟਾਸ਼ੀਅਮ ਤੇ ਮੈਗਨੀਸ਼ੀਅਮ ਐਟਮਾਂ ਦੀ ਬਹੁਤਾਤ ਬ੍ਰਹਿਮੰਡ ਵਿਖੇ 2 ਪ੍ਰਤੀਸ਼ਤ ਪ੍ਰਤਿ ਤੱਤ ਹੀ ਹੈ। ਬਾਕੀ ਦੇ 12 ਕਿਸਮਾਂ ਦੇ ਐਟਮਾਂ ਦੀ ਸਾਡੇ ਬ੍ਰਹਿਮੰਡ ਵਿੱਚ ਮੌਜੂਦ ਬਹੁਤਾਤ ਕੁੱਲ ਮਾਤਰਾ ਦੇ ਪ੍ਰਤਿਸ਼ਤ ਤੋਂ ਵੀ ਘੱਟ ਹੈ।

ਬੇਸ਼ੱਕ ਕੁਦਰਤ ਵਿੱਚ 92 ਤੱਤ ਹੋਂਦ ਰਖਦੇ ਹਨ ਪਰ ਇਨ੍ਹਾਂ ਤੱਤਾਂ ਦੇ ਐਟਮ ਆਪਸ ਵਿੱਚ ਕ੍ਰਿਆ ਕਰ ਕੇ ਹਜ਼ਾਰਾਂ ਕਿਸਮਾਂ ਦੇ ਵਿਭਿੰਨ ਪਦਾਰਥਾਂ ਨੂੰ ਜਨਮ ਦਿੰਦੇ ਹਨ। ਇਸ ਤਰ੍ਹਾਂ ਐਟਮਾਂ ਦੀਆਂ ਇਹ ਕਿਸਮਾਂ ਵਰਣਮਾਲਾ ਦੇ ਪੈਂਤੀ ਅੱਖਰਾਂ ਵਾਂਗ ਹੀ ਹਨ ਜੋ ਆਪਸ ਵਿੱਚ ਮਿਲ ਕੇ ਲੱਖਾਂ-ਕਰੋੜਾਂ ਸ਼ਬਦਾਂ ਨੂੰ ਜਨਮ ਦਿੰਦੇ ਹਨ। ਇਸੇ ਤਰ੍ਹਾਂ ਪਦਾਰਥ ਦਾ ਯੋਗਿਕ ਰੂਪ, ਵਰਣਮਾਲਾ ਦੇ ਅੱਖਰਾਂ ਦੁਆਰਾ ਬਣਾਏ ਸ਼ਬਦਾਂ ਵਾਂਗ ਹੀ ਹੈ।

ਕੀ ਐਟਮਾਂ ਤੋਂ ਵੀ ਛੋਟਾ ਕੁਝ ਹੈ? ਜੀ ਹਾਂ! ਐਟਮ ਦੇ ਕੇਂਦਰ ਵਿਖੇ ਉਸ ਦੀ ਨਾਭੀ (Nuclevs) ਹੁੰਦੀ ਹੈ। ਐਟਮ ਦੀ ਨਾਭੀ, ਜਿਸ ਨੂੰ ਨਿਊਕਲੀਅਸ ਕਿਹਾ ਜਾਂਦਾ ਹੈ ਉਸ ਗਿਰਦ ਛੋਟੇ ਕਣ ਘੁੰਮਦੇ ਰਹਿੰਦੇ ਹਨ। ਇਨ੍ਹਾਂ ਛੋਟੇ ਕਣਾਂ ਨੂੰ ਇਲੈੱਕਟ੍ਰਾਨ ਕਿਹਾ ਜਾਂਦਾ ਹੈ। ਜਿਵੇਂ ਗ੍ਰਹਿ, ਸੂਰਜ ਗਿਰਦ ਘੁੰਮਦੇ ਹਨ ਠੀਕ ਇੰਜ ਹੀ ਇਲੈੱਟ੍ਰਾਨ, ਨਿਊਕਲੀਅਸ ਗਿਰਦ ਚੱਕਰ ਲਗਾਉਂਦੇ ਹਨ।

ਐਟਮ ਦੇ ਨਿਊਕਲੀਅਸ ਅੰਦਰ ਵੀ ਦੋ ਕਿਸਮ ਦੇ ਪ੍ਰਮੁੱਖ ਕਣ ਦੇਖੇ ਗਏ ਹਨ। ਇਹ ਕਣ ਹਨ ਪ੍ਰੋਟਾਨ ਤੇ ਨਿਊਟ੍ਰਾਨ। ਪ੍ਰੋਟਾਨ ਤੇ ਨਿਊਟ੍ਰਾਨ ਕਣਾਂ ਨੂੰ ਵੀ ਹੋਰ ਛੋਟੇ ਕਣਾਂ ਵਿੱਚ ਤੋੜਿਆ ਜਾ ਸਕਦਾ ਹੈ ਪਰ ਆਮ ਕਰਕੇ ਇੱਕ ਐਟਮ ਨੂੰ ਇਨ੍ਹਾਂ ਤਿੰਨ ਮੁੱਖ ਕਣਾਂ ਇਲੈੱਕਟ੍ਰਾਨ, ਪ੍ਰੋਟਾਨ ਤੇ ਨਿਊਟ੍ਰਾਨ, ਪ੍ਰੋਟਾਨ ਤੇ ਨਿਊਟ੍ਰਾਨ ਦਾ ਬਣਿਆ ਮੰਨਿਆ ਜਾਂਦਾ ਹੈ।

ਜੇ ਅਸੀਂ ਐਟਮ ਦੇ ਆਕਾਰ ਨੂੰ ਧਿਆਨ ਵਿੱਚ ਰੱਖੀਏ ਤਾਂ, ਉਸ ਵਿੱਚ ਮੌਜੂਦ ਇਲੈੱਕਟ੍ਰਾਨ, ਐਟਮ ਦੇ ਨਿਊਕਲੀਅਸ ਤੋਂ ਬਹੁਤ ਵਧੇਰੇ ਦੂਰੀ ਉੱਤੇ ਮੌਜੂਦ ਹੁੰਦੇ ਹਨ। ਜੇ ਅਸੀਂ ਐਟਮ ਦੇ ਨਿਊਕਲੀਅਸ ਨੂੰ ਮਟਰ ਦੇ ਦਾਣੇ ਜਿੱਡਾ ਮੰਨ ਲਈਏ ਤਾਂ ਇਲੈੱਟ੍ਰਾਨ ਦਾ ਆਕਾਰ ਧੂੜ ਦੇ ਇੱਕ ਕਿਣਕੇ ਜਿੰਨਾ ਹੋਵੇਗਾ ਅਤੇ ਇਸ ਦੀ ਨਿਊਕਲੀਅਸ ਤੋਂ ਦੂਰੀ, ਮਟਰ ਦੇ ਦਾਣੇ ਤੋਂ 400 ਮੀਟਰ ਦੀ ਦੂਰੀ ਵਿਖੇ ਮੌਜੂਦ ਧੂੜ ਦੇ ਕਣ ਜਿੰਨੀ ਹੋਵੇਗੀ। ਇਸ ਤਰ੍ਹਾਂ ਐਟਮ ਦਾ

ਬਾਕੀ ਸਫ਼ਾ 32 'ਤੇ





# ਧਾਰਮਿਕ ਕੱਟੜਤਾ ਤੇ ਔਰਤ

ਗਿਆਨ ਸਿੰਘ ਬੱਲ

ਸਾਡਾ ਸਮਾਜ ਜਗੀਰੂ ਸੋਚ ਦੇ ਨਸ਼ੇ 'ਚ ਗੜੁੱਚ ਹੈ। ਕ੍ਰਿਸਮਿਸ ਡੇ ਤੇ ਨਵੇਂ ਸਾਲ (2008) ਦੀ ਪੂਰਵ-ਸੰਧਿਆ ਅਤੇ ਨਵੇਂ ਵਰ੍ਹੇ ਦੀ ਪਹਿਲੇ ਹੀ ਦਿਨ ਤੋਂ ਪਹਿਲਾਂ ਹਫ਼ਤਾ ਖਤਮ ਹੋਣ ਤੱਕ ਜੋ ਘਟਨਾਵਾਂ ਵਾਪਰੀਆਂ ਹਨ, ਉਨ੍ਹਾਂ ਨੇ ਦਰਸਾ ਦਿੱਤਾ ਹੈ ਕਿ ਔਰਤਾਂ, ਬੱਚਿਆਂ ਅਤੇ ਘੱਟ ਗਿਣਤੀ ਭਾਈਚਾਰਿਆਂ ਲਈ ਭਵਿੱਖ ਉੱਜਲਾ ਨਹੀਂ ਹੈ। ਅਸੀਂ ਪਹਿਲਾਂ ਇਹਨਾਂ ਘਟਨਾਵਾਂ ਉੱਤੇ ਧਿਆਨ ਕੇਂਦਰਿਤ ਕਰਦੇ ਹਾਂ, ਜਿਹੜੀਆਂ ਜਗੀਰੂ ਸੋਚ ਦਾ ਪ੍ਰਤੀਕ ਹਨ।

ਪਹਿਲੀ ਘਟਨਾ ਮੁੰਬਈ ਦੇ ਜੁਹੂ ਇਲਾਕੇ ਦੀ ਹੈ, ਜਿੱਥੇ 60-70 ਮਰਦਾਂ ਦੀ ਭੀੜ ਵਿੱਚ ਦੋ ਔਰਤਾਂ ਨਾਲ 12-14 ਬੰਦਿਆਂ ਨੇ ਛੇੜਖਾਨੀ ਕੀਤੀ। ਇਹ ਸਾਰੇ ਲੋਕ ਨਵੇਂ ਸਾਲ ਦੀ ਚੰਗੀ ਸ਼ੁਰੂਆਤ ਲਈ ਜਸ਼ਨ ਮਨਾਉਣ ਉਪਰੰਤ ਇੱਕ ਪਬਲਿਕ ਅਦਾਰੇ ਤੋਂ ਬਾਹਰ ਆ ਰਹੇ ਸਨ। ਮੀਡੀਆ ਦੀ ਚੁਸਤ ਭੂਮਿਕਾ ਸਦਕਾ ਜ਼ਿੰਮੇਵਾਰ ਵਿਅਕਤੀ ਕਾਨੂੰਨੀ ਘੇਰੇ 'ਚ ਆ ਗਏ ਹਨ, ਪਰ ਹੈਰਾਨੀਜਨਕ ਗੱਲ ਇਹ ਹੈ ਕਿ ਐਨਿਆਂ ਵਿੱਚੋਂ ਕਿਸੇ ਨੇ ਵੀ ਉਨ੍ਹਾਂ ਔਰਤਾਂ ਦੀ ਰੱਖਿਆ ਕਰਨ ਦੀ ਹਿੰਮਤ ਨਹੀਂ ਜੁਟਾਈ। ਕਲਪਨਾ ਸ਼ਰਮਾ (ਪੱਤਰਕਾਰ) ਨੇ ਇਸ ਘਟਨਾ ਨੂੰ ਸੈਕਸੂਅਲ ਹਮਲਾ ਕਿਹਾ ਹੈ-ਸਿਰਫ਼ ਛੇੜਖਾਨੀ ਹੀ ਨਹੀਂ।

*ਆਪਣੇ ਆਪ ਕੁਝ ਵੀ ਤਬਦੀਲ ਨਹੀਂ ਹੁੰਦਾ, ਜਿਸ ਨੂੰ ਸਾਰਥਿਕ ਕਿਹਾ ਜਾ ਸਕਦਾ ਹੋਵੇ, ਕੁਝ ਅਗਾਂਹਵਧੂ ਤੇ ਚੰਗਾ ਕਰਨ ਲਈ ਹਮੇਸ਼ਾ ਸਰਗਰਮ ਮਨੁੱਖੀ ਕੋਸ਼ਿਸ਼ਾਂ ਦੀ ਜ਼ਰੂਰਤ ਹੁੰਦੀ ਹੈ, ਨਹੀਂ ਤਾਂ ਆਰਥਿਕ ਵਿਕਾਸ ਤੇ ਸਿੱਖਿਆ ਦੇ ਐਨੇ ਪਸਾਰ ਰਾਹੀਂ ਜਗੀਰੂ ਤੇ ਪਿਤਰ-ਤੰਤਰੀ ਸੋਚ ਅਧਾਰਤ ਪਰੰਪਰਾ ਟੁੱਟ ਜਾਣੀ ਚਾਹੀਦੀ ਸੀ।*

ਦੂਸਰੀ ਘਟਨਾ ਤਕਰੀਬਨ ਸਾਰੇ ਹੀ ਟੀ.ਵੀ.ਚੈਨਲਾਂ ਤੇ ਦੇਖੀ ਗਈ। ਕੀ ਹੈ? ਕਿ 70-80 ਮਰਦਾਂ-ਔਰਤਾਂ ਦੀ ਹਾਜ਼ਰੀ ਵਿੱਚ ਦੋ ਔਰਤਾਂ ਇੱਕ ਔਰਤ ਨੂੰ ਨਿਰਬਸਤਰ ਕਰਨ 'ਚ ਕਾਮਯਾਬ ਹੋ ਜਾਂਦੀਆਂ ਹਨ। ਦੋਸ਼ ਇਹ ਦੱਸਿਆ ਗਿਆ ਕਿ ਉਸ ਔਰਤ ਨੇ ਆਪਣੇ ਪ੍ਰੇਮੀ ਨਾਲ ਮਿਲ ਕੇ ਪਤੀ ਦਾ ਕਤਲ ਕੀਤਾ ਹੈ। ਸਵਾਲ ਇਹ ਪੈਦਾ ਹੁੰਦਾ ਹੈ ਕਿ ਇਹ ਔਰਤਾਂ ਕੌਣ ਹਨ ਉਸ ਨੂੰ ਆਪਣੇ ਹੀ ਢੰਗ ਨਾਲ ਸਜ਼ਾ ਦੇਣ ਵਾਲੀਆਂ, ਇਸ ਤੋਂ ਵੀ ਵੱਡਾ ਪ੍ਰਸ਼ਨ ਹੈ ਕਿ ਕਿਸੇ ਔਰਤ ਜਾਂ ਮਰਦ ਨੇ ਦੋਵਾਂ ਔਰਤਾਂ ਹੱਥੋਂ ਇੱਕ ਔਰਤ ਨੂੰ ਹੀ ਨੰਗਿਆ ਕਰਨ ਤੋਂ ਕਿਉਂ ਨਹੀਂ ਰੋਕਿਆ? ਕਿਸੇ ਔਰਤ ਵੱਲੋਂ ਕੋਈ ਪਹਿਲ ਕਦਮੀਂ ਨਾ ਕਰਨਾ ਹੋਰ ਵੀ ਹੈਰਾਨੀ ਪੈਦਾ ਕਰਦਾ ਹੈ। ਇਹ ਘਟਨਾ ਜਨਵਰੀ 2008 ਦੇ ਪਹਿਲੇ ਹਫ਼ਤੇ ਦੀ ਹੈ।

31 ਦਸੰਬਰ 2007 ਨੂੰ ਹੀ ਮੁੰਬਈ ਦੇ ਇੱਕ ਹੋਰ ਹਲਕੇ 'ਚ ਦੋ ਮਰਦਾਂ ਨੇ ਦਿਨ ਦੇ ਢਾਈ ਵਜੇ ਇੱਕ 28 ਸਾਲਾ ਔਰਤ ਦੇ ਘਰ ਦਾਖ਼ਲ ਹੋ ਕੇ ਪਹਿਲਾਂ ਉਸ ਦੇ ਪਤੀ ਦੀ ਕੁੱਟਮਾਰ ਕੀਤੀ ਤੇ ਬਾਅਦ 'ਚ ਉਸ ਦਾ ਬਲਾਤਕਾਰ ਕੀਤਾ। ਕੋਈ ਉਨ੍ਹਾਂ ਦੀ ਮੱਦਦ ਲਈ ਨਹੀਂ ਅੱਗੇ ਆਇਆ। ਮਹਾਰਾਸ਼ਟਰ ਦੇ ਲਤੂਰ ਖੇਤਰ ਦੀ ਇੱਕ 14 ਸਾਲਾ ਲੜਕੀ ਨਾਲ ਪਹਿਲਾਂ ਬਲਾਤਕਾਰ ਕੀਤਾ, ਬਾਅਦ 'ਚ ਉਸ ਦਾ ਕਤਲ ਕਰ ਕੇ ਉਸ ਦੀ ਲਾਸ਼ ਦਰੱਖਤ ਨਾਲ ਟੰਗ ਦਿੱਤੀ। ਇਹ ਜੁਰਮ ਜਿਨ੍ਹਾਂ ਮਰਦਾਂ ਨੇ ਕੀਤਾ, ਉਨ੍ਹਾਂ ਵਿਰੁੱਧ ਲੜਕੀ ਨੇ ਆਪਣੇ ਮਾਪਿਆਂ ਪਾਸ ਛੇੜਖਾਨੀ ਕਰਨ ਦੀ ਸ਼ਿਕਾਇਤ ਕੀਤੀ ਸੀ। ਹੁਣੇ ਹੁਣੇ ਹੀ ਚੈਨਲਾਂ ਤੇ ਖ਼ਬਰ ਹੈ ਕਿ ਇੱਕ ਪ੍ਰਿੰਸੀਪਲ ਨੇ ਅੱਠਵੀਂ ਜਮਾਤ ਦੀ ਵਿਦਿਆਰਥਣ ਨੂੰ ਦਫ਼ਤਰ 'ਚ ਸੱਦ ਕੇ ਛੇੜਖਾਨੀ ਕੀਤੀ।

31 ਦਸੰਬਰ 2007 ਨੂੰ ਸਰਕਾਰੀ ਬੱਸ ਦੇ ਡਰਾਈਵਰ ਤੇ ਕੰਡਕਟਰ ਨੇ ਪਿੰਡ ਨੂੰ ਜਾ ਰਹੀ ਇੱਕ ਔਰਤ ਨਾਲ ਬੱਸ 'ਚ ਹੀ ਬਲਾਤਕਾਰ ਕੀਤਾ। ਜਨਵਰੀ 5, 2008 ਨੂੰ ਮਹਾਰਾਸ਼ਟਰ ਦੇ ਅਹਿਮਦ ਨਗਰ ਜ਼ਿਲ੍ਹੇ 'ਚ ਇੱਕ 13 ਸਾਲਾ ਸਕੂਲੀ ਵਿਦਿਆਰਥਣ ਨਾਲ ਬਲਾਤਕਾਰ ਕਰਕੇ ਉਸ ਨੂੰ ਜ਼ਿੰਦਾ ਜਲਾ ਕੇ ਉਸ ਦੀ ਲਾਸ਼ ਖੇਤਾਂ 'ਚ ਸੁੱਟ ਦਿੱਤੀ ਗਈ। ਬੱਚੀ ਸਕੂਲ ਤੋਂ ਵਾਪਸ ਘਰ ਆ ਰਹੀ ਸੀ। ਉਪਰਲੀਆਂ ਚਾਰ ਘਟਨਾਵਾਂ ਦਾ ਕਿਸੇ ਅਖਬਾਰ ਜਾਂ ਟੀ.ਵੀ.ਚੈਨਲ ਨੇ ਖਾਸ ਨੋਟਿਸ ਨਹੀਂ ਲਿਆ ਜਾਂ ਇਹ ਪਬਲਿਕ ਖ਼ਬਰ ਬਣਨ ਤੋਂ ਰਹਿ ਗਈਆਂ ਪਰ ਇਹ ਹਨ ਬਹੁਤ ਮਹੱਤਵਪੂਰਨ ਤੇ ਸ਼ਰਮਨਾਕ ਵੀ। ਪਿਛਲੇ ਸਾਲ ਦੌਰਾਨ ਮੁੰਬਈ ਵਿੱਚ ਹੀ ਔਰਤਾਂ ਨਾਲ ਛੇੜਖਾਨੀ ਦੇ 356 ਕੇਸ ਦਰਜ ਹੋਏ। ਇੱਕ ਕੇਸ ਹਰੇਕ ਦਿਨ। ਰੇਲਵੇ ਪੁਲਿਸ ਨੇ 1068 ਅਜਿਹੇ ਕੇਸ ਦਰਜ ਕੀਤੇ-ਤਿੰਨ ਕੇਸ ਹਰੇਕ ਦਿਨ। ਉੱਪਰ ਇੱਕ ਹੀ ਕਿਸਮ ਦੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ, ਇਨ੍ਹਾਂ 'ਚ ਔਰਤਾਂ ਨੂੰ ਨਿਸ਼ਾਨਾ ਬਣਾਇਆ ਗਿਆ ਹੈ।

ਦੂਸਰੀ ਕਿਸਮ ਦੀਆਂ ਘਟਨਾਵਾਂ ਈਸਾਈ ਭਾਈਚਾਰੇ ਨਾਲ ਸਬੰਧ ਰੱਖਦੀਆਂ ਹਨ ਅਤੇ ਇਹ ਕ੍ਰਿਸਮਿਸ ਡੇ ਦੀ ਪੂਰਵ ਸੰਧਿਆ ਤੋਂ ਸ਼ੁਰੂ ਹੋ ਕੇ ਨਵੇਂ ਸਾਲ ਦੇ ਸ਼ੁਰੂ ਹੋਣ ਤੱਕ ਵਾਪਰਦੀਆਂ ਰਹੀਆਂ ਹਨ। ਇਹ ਉੱਥੇ ਵਾਪਰੀਆਂ ਜਿੱਥੇ 1999 ਵਿੱਚ ਬਜਰੰਗ ਦਲੀਆਂ ਨੇ ਇੱਕ ਈਸਾਈ ਮਿਸ਼ਨਰੀ ਗਰਾਹਮ ਸਟੇਨਜ਼ ਤੇ ਉਸ ਦੇ ਦੋ ਪੁੱਤਰਾਂ ਨੂੰ ਗੱਡੀ 'ਚ ਹੀ ਅੱਗੇ ਲਾ ਕੇ ਸ਼ਰਮਨਾਕ ਢੰਗ ਰਾਹੀਂ ਸਾੜ ਦਿੱਤਾ ਸੀ। 25 ਦਸੰਬਰ 2007 ਦੀਸ਼ਾਮ ਨੂੰ ਭਗਵੇਂ ਕਾਰਕੁੰਨਾਂ ਨੇ ਉੜੀਸਾ ਦੇ ਕਾਂਸਾਮਲ ਜ਼ਿਲ੍ਹੇ 'ਚ ਸਥਿੱਤ ਦੋ ਗਿਰਜਾਘਰਾਂ ਤੇ 10 ਈਸਾਈਆਂ ਦੇ ਘਰਾਂ ਨੂੰ ਹਿੰਸਾ ਦਾ ਨਿਸ਼ਾਨਾ ਬਣਾਇਆ। ਕਬਾਇਲੀ ਈਸਾਈਆਂ ਨੇ ਬਦਲੇ ਦੀ ਕਾਰਵਾਈ 'ਚ ਸਰਕਾਰੀ ਦਫ਼ਤਰ ਨੂੰ ਅੱਗ ਲਾਈ। ਈਸਾਈਆਂ ਖਿਲਾਫ਼ ਦੰਗੇ ਇੱਕ ਹਫ਼ਤਾ ਚੱਲਦੇ ਰਹੇ। ਜਦ ਗਰਾਹਮ ਸਟੇਨਜ਼ ਦੀ ਵਿਧਵਾ ਗਲੈਡਸ ਸਟੇਨਜ਼ ਨੇ ਪ੍ਰਧਾਨ ਮੰਤਰੀ ਨੂੰ ਮੱਦਦ ਲਈ ਖ਼ਤ ਲਿਖਿਆ, ਜਿਨ੍ਹਾਂ ਰਾਜ ਸਰਕਾਰ ਨੂੰ ਫੌਰੀ ਢੁਕਵੇਂ ਕਦਮ ਚੁੱਕਣ ਦੀ ਹਦਾਇਤ ਕੀਤੀ ਅਤੇ ਗ੍ਰਹਿ ਮੰਤਰੀ ਨੂੰ ਸਥਿਤੀ ਦਾ ਜਾਇਜ਼ਾ ਲੈਣ ਲਈ ਵੀ ਭੇਜਿਆ। ਇਨ੍ਹਾਂ ਦੰਗਿਆਂ ਦੌਰਾਨ 4 ਸ਼ਹਿਰਾਂ 'ਚ ਕਰਫਿਊ ਲਾਉਣਾ ਪਿਆ, ਫਿਰ ਵੀ 6 ਗਿਰਜਾਘਰਾਂ ਨੂੰ ਅੱਗ ਲਾ ਕੇ ਨੁਕਸਾਨ ਪਹੁੰਚਾਇਆ ਗਿਆ, 6 ਵਿਅਕਤੀਆਂ ਦੀ ਮੌਤ ਹੋਈ, 25 ਜ਼ਖ਼ਮੀ ਹੋਏ, ਦੋ ਪੁਲਿਸ ਸਟੇਸ਼ਨਾਂ ਨੂੰ ਅੱਗ ਲਾਈ ਗਈ ਤੇ ਇੱਕ ਰੇਵੀਨਿਊ ਇੰਸਪੈਕਟਰ ਦਾ ਦਫ਼ਤਰ ਸਾੜਿਆ ਗਿਆ। ਕੋਈ 500-600 ਦਰੱਖ਼ਤ ਕੱਟੇ ਗਏ। ਅਜਿਹੇ ਨਵੇਂ ਸਾਲ ਦਾ ਤੋਹਫ਼ਾ ਦਿੱਤਾ ਗਿਆ ਈਸਾਈਆਂ ਨੂੰ। ਮਨਸ਼ਾ ਸ਼ਾਇਦ ਗੁਜਰਾਤ ਦੇ ਘਟਨਾਕ੍ਰਮ ਨੂੰ ਦੁਹਰਾ ਕੇ ਘੱਟ ਗਿਣਤੀ ਲੋਕਾਂ ਦੀਆਂ ਵੋਟਾਂ ਲੈਣ ਦੀ ਹੋਵੇ। ਨਵੀਨ ਪਟਨਾਇਕ

ਐੱਨ.ਡੀ.ਏ. ਦੇ ਮੈਂਬਰ ਹਨ ਤੇ ਉੜੀਸਾ ਵਿੱਚ ਈਸਾਈ ਹੀ ਘੱਟ ਗਿਣਤੀ ਅਜਿਹਾ ਤਬਕਾ ਹੈ, ਜਿਸ ਦੀ ਵੱਸੋਂ ਕਾਫੀ ਹੈ ਅਤੇ ਇੱਥੇ ਆਰ.ਐੱਸ.ਐੱਸ. ਦੇ ਪ੍ਰਮੁੱਖ ਨੇਤਾ ਸ਼੍ਰੀ ਦੇਸ਼ਮੁਖ ਨੇ ਭਗਵੇਂਕਰਨ ਦਾ ਪ੍ਰਚਾਰ ਬੜਾ ਲੰਮਾ ਸਮਾਂ ਕੀਤਾ ਹੈ। ਵੈਸੇ ਉਨ੍ਹਾਂ ਮੱਧ ਪ੍ਰਦੇਸ਼ 'ਚ ਵੀ ਆਦਿਵਾਸੀਆਂ 'ਚ ਕਾਫੀ ਸਰਗਰਮ ਸਮਾਜਿਕ ਕਾਰਜ ਕੀਤਾ ਹੈ।

ਜਨਵਰੀ 2008 ਦੇ ਸ਼ੁਰੂ 'ਚ ਹੀ ਵਿਸ਼ਵ ਹਿੰਦੂ ਪ੍ਰੀਸ਼ਦ ਦੀ ਰਹਿਨੁਮਾਈ ਹੇਠ ਰਾਮ ਸੇਤੂ ਪ੍ਰਾਜੈਕਟ ਨੂੰ ਰੱਦ ਕਰਾਉਣ ਲਈ ਲੋੜੀਂਦਾ ਪ੍ਰੈਸ਼ਰ ਪੈਦਾ ਕਰਨ ਦੀ ਨੀਅਤ ਨਾਲ ਦਿੱਲੀ 'ਚ ਸਵਰਨ ਜਯੰਤੀ ਪਾਰਕ ਵਿਖੇ ਇਕੱਠ ਕੀਤਾ ਗਿਆ। ਇਸ ਵਿੱਚ ਹਿੰਦੂਆਂ ਦੀਆਂ ਕਈ ਜਥੇਬੰਦੀਆਂ ਨੇ ਭਾਗ ਲਿਆ। ਆਰ.ਐੱਸ.ਐੱਸ. ਦੇ ਪ੍ਰਮੁੱਖ, ਬੀ.ਜੇ.ਪੀ. ਦੇ ਪ੍ਰਧਾਨ, ਵੀ.ਐੱਚ.ਪੀ. ਦੇ ਰਾਸ਼ਟਰੀ ਪ੍ਰਧਾਨ ਅਸ਼ੋਕ ਸਿੰਘਲ ਅਤੇ ਬੀ.ਜੇ.ਪੀ. ਦੇ ਹੋਰ ਪ੍ਰਮੁੱਖ ਨੇਤਾ ਵੀ ਹਾਜ਼ਰ ਸਨ। ਹੈਰਾਨੀ ਦੀ ਗੱਲ ਇਹ ਹੈ ਕਿ ਇਹ ਪ੍ਰਾਜੈਕਟ ਸ਼੍ਰੀ ਵਾਜਪਾਈ ਦੀ ਪ੍ਰਧਾਨ ਮੰਤਰੀਸ਼ਿੱਪ ਹੇਠ ਹੀ ਸਿਰੇ ਚੜ੍ਹਿਆ ਸੀ ਅਤੇ ਸਮਾਗਮ 'ਚ ਸ਼ਾਮਲ ਕਈ ਨੇਤਾ ਉਸ ਸਰਕਾਰ 'ਚ ਮੰਤਰੀ ਸਨ। ਇਹ ਸਾਰਾ ਕੁਝਸਮਾਗਮ ਰਚਾਉਣ ਵਾਲਿਆਂ ਨੂੰ ਭਲੀ-ਭਾਂਤ ਯਾਦ ਹੈ, ਫਿਰ ਵੀ ਦੇਸ਼ ਵਿੱਚ ਆਉਣ ਵਾਲੀਆਂ ਕਈ ਰਾਜਾਂ ਦੀਆਂਚੋਣਾਂ ਤੇ ਲੋਕ ਸਭਾ ਦੀ ਚੋਣ ਨੂੰ ਮੁੱਖ ਰੱਖ ਕੇ ਭਗਵੇਂਭਕਰਨ ਦੇ ਹੱਕ ਵਿੱਚ ਮਾਹੌਲ ਸਿਰਜਣ ਲਈ ਇਹ ਸ਼ੁਰੂਆਤ ਕੀਤੀ ਗਈ ਹੈ। ਅਜਿਹੀਆਂ ਕਾਰਵਾਈਆਂ ਹਿੰਦੂਤਵ ਜਥੇਬੰਦੀਆਂ ਵੱਲੋਂ ਲੋਕ ਸਭਾ ਦੀ ਚੋਣ ਤੱਕ ਹੁੰਦੀਆਂ ਰਹਿਣੀਆਂ ਹਨ।

ਹੁਣੇ-ਹੁਣੇ ਗ੍ਰਹਿ ਮੰਤਰਾਲੇ 'ਚ ਸਥਿਤ ਨੈਸ਼ਨਲ ਕਰਾਈਮਜ਼ ਰਿਕਾਰਡ ਬਿਊਰੋ ਸੰਸਥਾ ਨੇ ਸਾਲ 2006 ਤੱਕ ਔਰਤਾਂ ਵਿਰੁੱਧ ਹੋਏ ਜੁਰਮਾਂ ਦੇ ਅੰਕੜੇ ਰਿਲੀਜ਼ ਕੀਤੇ ਹਨ, ਜਿਹੜੇ ਦਰਸਾਉਂਦੇ ਹਨ ਕਿ 1971 ਤੋਂ ਬਾਅਦ ਇਨ੍ਹਾਂ ਜੁਰਮਾਂ ਦੀ ਗਿਣਤੀ ਲਗਾਤਾਰ ਵਧਦੀ ਰਹੀ ਹੈ। ਹਰ ਇੱਕ ਘੰਟੇ ਦੌਰਾਨ ਔਰਤਾਂ ਖਿਲਾਫ਼ 18 ਜ਼ੁਰਮ ਦਰਜ ਹੋਏ ਹਲ। ਸੰਨ 1971 ਤੋਂ ਫੀ ਇੱਕ ਜੁਰਮ ਤੋਂ ਇੱਕ ਦਿਨ 'ਚ 700 ਫੀਸਦੀ ਵਾਧਾ ਹੋਇਆ ਹੈ, ਸਿਰਫ ਬਲਾਤਕਾਰ ਦੇ ਕੇਸਾਂ ਦਾ ਹੀ। ਸੰਨ 1953 ਤੋਂ ਔਰਤਾਂ ਵਿਰੁੱਧ ਹਰ ਕਿਸਮ ਦੇ ਜੁਰਮਾਂ ਵਿੱਚ 300 ਫੀਸਦੀ ਵਾਧਾ ਹੋਇਆ ਹੈ। ਬਿਊਰੋ ਦੀ ਰਿਪੋਰਟ ਦੱਸਦੀ ਹੈ ਕਿ ਭਾਰਤ ਦੇ 35 ਅਜਿਹੇ ਸ਼ਹਿਰ ਹਨ, ਜਿਨ੍ਹਾਂ ਦੀ ਵੱਸੋਂ ਇੱਕ ਮਿਲੀਅਨ ਤੋਂ ਵੱਧ ਹੈ। ਦਿੱਲੀ ਵਿੱਚ ਔਰਤਾਂ ਵਿਰੁੱਧ ਸਭ ਤੋਂ ਵੱਧ ਜ਼ੁਰਮ ਦਰਜ ਹੋਏ (4134)। ਹੈਦਰਾਬਾਦ 1755 ਕੇਸਾਂ ਨਾਲ ਦੂਸਰੇ ਨੰਬਰ ਤੇ ਰਿਹਾ ਰਾਜਾਂ ਵਿੱਚੋਂ ਆਂਧਰਾ ਪ੍ਰਦੇਸ਼ ਦਾ ਪਹਿਲਾ ਨੰਬਰ ਹੈ। ਸੰਨ 2006 ਵਿੱਚ 21,484 ਕੇਸ ਔਰਤਾਂ ਨਾਲ ਹੋਏ ਜੁਰਮਾਂ ਸਬੰਧੀ ਦਰਜ ਹੋਏ। ਯੂ.ਪੀ. ਦਾ ਦੂਸਰਾ ਨੰਬਰ ਹੈ। ਮੱਧ ਪ੍ਰਦੇਸ਼ ਅਜਿਹੇ ਸੂਬਾ ਹੈ, ਜਿੱਥੇ ਬਲਾਤਕਾਰ ਦੇ ਸਭ ਤੋਂ ਵੱਧ ਕੇਸ ਦਰਜ ਹੋਏ (2900)। ਰਿਪੋਰਟ ਦੱਸਦੀ ਹੈ ਕਿ 2006 ਦੌਰਾਨ 7618 ਔਰਤਾਂ ਨੇ ਦਾਸ ਸਮੱਸਿਆ ਦੇ ਕਾਰਨ ਆਪਣੀਆਂ ਜਾਨਾਂ ਦਿੱਤੀਆਂ-2005 ਤੋਂ 2006 ਦੌਰਾਨ ਹੀ 12.2 ਫੀਸਦੀ ਦਾ ਅਜਿਹੀਆਂ ਘਟਨਾਵਾਂ 'ਚ ਵਾਧਾ ਹੋਇਆ। ਯੂ.ਪੀ. ਦਾ ਇਸ ਮਾਮਲੇ 'ਚ ਪਹਿਲਾ ਨੰਬਰ ਹੈ ਅਤੇ ਬਿਹਾਰ ਦਾ ਦੂਸਰਾ ਨੰਬਰ ਹੈ। ਔਰਤਾਂ ਵਿਰੁੱਧ ਇੱਕ ਹੋਰ ਸੰਗੀਨ ਜੁਰਮ ਬੜੀ ਸੋਚੀ ਸਮਝੀ ਸਾਜ਼ਿਸ਼ ਤਹਿਤ ਮਰਦ ਔਰਤ ਦੋਵਾਂ ਦੀ ਆਪਸੀ ਰਜ਼ਾਮੰਦੀ ਅਨੁਸਾਰ ਉੱਤਰੀ ਭਾਰਤ ਦੇ ਦੋ ਚੰਗੇ ਵਿਕਸਿਤ ਸੂਬਿਆਂ 'ਚ ਹੋ ਰਿਹਾ ਹੈ। ਇਹ ਸੂਬੇ ਹਨ-ਪੰਜਾਬ ਅਤੇ ਹਰਿਆਣਾ ਤੇ ਅਪਰਾਧ ਹੈ ਬੱਚਿਆਂ ਦੀ ਭਰੂਣ ਹੱਤਿਆ। ਪੰਜਾਬ ਵਿੱਚ ਇਹ ਇੱਕ ਹਜ਼ਾਰ ਮਰਦਾਂ ਪਿੱਛੇ 793 ਔਰਤਾਂ ਰਹਿ ਗਈਆਂ ਹਨ, ਹਰਿਆਣੇ ਵਿੱਚ ਇਹੀ ਗਿਣਤੀ ਪੰਜਾਬ ਦੇ ਟਾਕਰੇ 'ਚ ਕਾਫੀ ਘੱਟ ਹੈ।

ਉਪਰੋਕਤ ਸਥਿਤੀ ਦੇ ਸਨਮੁੱਖ ਕੁਝ ਸਿੱਟੇ ਕੱਢੇ ਜਾ ਸਕਦੇ ਹਨ-ਪਹਿਲਾਂ, ਔਰਤਾਂ ਪ੍ਰਤੀ ਸਮਾਜ ਦੀ ਸਮੁੱਚੀ ਸੋਚ 'ਚ ਕੋਈ ਮੁੱਢਲੀ ਤਬਦੀਲੀ ਨਹੀਂ ਆ ਸਕੀ। ਦੂਸਰਾ, ਔਰਤ ਪ੍ਰਤੀ ਬਦਸਲੂਕੀ ਜਾਂ ਕਿਸੇ ਕਿਸਮ ਦਾ ਜੁਰਮ ਕਰਨ ਵਾਲਿਆਂ 'ਚ ਪੜ੍ਹੇ ਲਿਖੇ ਅਤੇ ਚੰਗੇ ਅਹੁਦਿਆਂ ਤੇ ਬਰਕਰਾਰ ਮਰਦ ਵੀ ਪਿੱਛੇ ਨਹੀਂ, ਬਲਕਿ ਕਈ ਪੱਖਾਂ ਤੋਂ ਪੇਂਡੂਆਂ ਤੇ ਅਨਪੜ੍ਹਾਂ ਦੇ ਟਾਕਰੇ ਅੱਗੇ ਵੀਹਨ ਤੇ ਜੁਗਤਾਂ ਲੱਭਣ ਵਿੱਚ ਵੀ। ਤੀਸਰਾ, ਔਰਤਾਂ ਖੁਦ ਹੀ ਅਕਸਰ ਔਰਤ ਦੇ ਵਿਰੋਧ 'ਚ ਆ ਖੜੀਆਂ ਹੁੰਦੀਆਂ ਹਨ-ਇੰਜ ਉਹ ਆਪ ਹੀ ਮਰਦ ਪ੍ਰਧਾਨ ਸਮਾਜੀ ਚਰਿੱਤਰ ਨੂੰ ਮਜ਼ਬੂਤ ਕਰਦੀਆਂ ਹਨ। ਚੌਥਾ, ਰਾਜ ਦੀਆਂ ਰੱਖਿਆ ਏਜੰਸੀਆਂ ਦੀ ਔਰਤਾਂ ਵਿਰੁੱਧ ਹਿੰਸਾਂ ਤੇ ਜੁਰਮ ਰੋਕਣ ਪ੍ਰਤੀ ਭੂਮਿਕਾ ਨਿਰਪੱਖ ਨਹੀਂ ਰਹੀ। ਇਹੀ ਵਰਤਾਰਾ ਧਾਰਮਿਕ ਘੱਟ-ਗਿਣਤੀਆਂ ਅਤੇ ਦਲਿਤਾਂ ਵਿਰੁੱਧ ਅੱਤਿਆਚਾਰਾਂ ਨੂੰ ਰੋਕਣ ਅਤੇ ਕਾਨੂੰਨੀ ਕਾਰਵਾਈ ਕਰਨ 'ਚ ਦੇਖਣ ਨੂੰ ਮਿਲਦਾ ਹੈ। ਪੰਜਵਾਂ ਔਰਤਾਂ ਦੀਆਂ ਜਥੇਬੰਦੀਆਂ ਜਗੀਰੂ ਸੋਚ ਦੇ ਖਿਲਾਫ ਕੋਈ ਸਪੱਸ਼ ਨੀਤੀ ਜਾਂ ਕੋਡ ਆਫ ਐਥਿਕਸ ਨਹੀਂ ਸਿਰਜ ਸਕੀਆਂ, ਉਂਜ ਕੁਝ ਕੁ ਜਥੇਬੰਦੀਆਂ ਦੀਆਂ ਕੋਸ਼ਿਸ਼ਾਂ ਸਲਾਹੁਣਯੋਗ ਹਨ, ਫਿਰ ਵੀ ਜਿਸ ਤਰ੍ਹਾਂ ਕ੍ਰਿਸ਼ਨਾ ਸੋਬਤੀ ਨੇ ਆਪਣੇ ਨਾਵਲ 'ਦਿਲੋ-ਦਾਨਸ਼' 'ਚ ਕਿਹਾ ਹੈ ਕਿ ਉਹ ਪਰੰਪਰਾ (ਹਿੰਦੂ), ਜਿਸ ਅਨੁਸਾਰ ਔਰਤ ਨੂੰ ਇੱਕ ਮੋਤੀ, ਧਰਤੀ ਦਾ ਟੁਕੜਾ, ਹੀਰਾ ਅਜਿਹਾ ਪੰਛੀ ਜਿਹੜਾ ਚੁਰਾਇਆ ਜਾ ਸਕਦਾ, ਖੋਹਿਆ ਜਾ ਸਕਦਾ ਤੇ ਜਿਸ ਦਾ ਸ਼ਿਕਾਰ ਕੀਤਾ ਜਾ ਸਕਦਾ ਹੈ, ਜਿਸ ਨੂੰ ਹਮੇਸ਼ਾ ਸੁਆਦੀ-ਜੂਠ ਸਮਝ ਕੇ ਖਾਧਾ ਜਾ ਸਕਦਾ ਹੈ, ਪ੍ਰੰਤੂ ਜਿਸ ਨੂੰ ਕਦੇ 'ਬਰਾਬਰ' ਨਹੀਂ ਸਮਝਿਆ ਜਾ ਸਕਦਾ, ਭਾਰਤ ਵਿੱਚ ਟੁੱਟੀ ਨਹੀਂ ਹੈ। ਔਰਤ ਦਾ ਇਹ ਬਿੰਬ ਭਾਰਤੀ ਸਮਾਜਿਕ ਈਥੋਸ 'ਚ ਨਿਹਿਤ ਹੈ-ਇਹ ਈਥੋਸ ਦੇ ਪਿੱਛੇ ਧਰਮਾਂ ਦੀ ਸੈਂਕਸ਼ਨ ਹੈ, ਜਿਹੜੀ ਰੱਬੀ ਹੈ।

ਦਰਅਸਲ, ਅਸੀਂ ਇਸ ਸੋਚ ਨੂੰ ਲੈ ਕੇ ਚੱਲੇ ਸੀ ਕਿ ਪਦਾਰਥਕ ਤੇ ਆਰਥਿਕ ਵਿਕਾਸ ਨੇ ਜਗੀਰੂ ਸੋਚ ਤੇ ਰਿਸ਼ਤਿਆਂ ਨੂੰ ਆਪਣੇ-ਆਪ ਹੀ ਖਤਮ ਕਰ ਦੇਣਾ ਹੈ। ਆਪਣੇ ਆਪ ਕੁਝ ਵੀ ਤਬਦੀਲ ਨਹੀਂ ਹੁੰਦਾ, ਜਿਸ ਨੂੰ ਸਾਰਥਿਕ ਕਿਹਾ ਜਾ ਸਕਦਾ ਹੋਵੇ, ਕੁਝ ਅਗਾਂਹਵਧੂ ਤੇ ਚੰਗਾ ਕਰਨ ਲਈ ਹਮੇਸ਼ਾ ਸਰਗਰਮ ਮਨੁੱਖੀ ਕੋਸ਼ਿਸ਼ਾਂ ਦੀ ਜ਼ਰੂਰਤ ਹੁੰਦੀ ਹੈ, ਨਹੀਂ ਤਾਂ ਆਰਥਿਕ ਵਿਕਾਸ ਤੇ ਸਿੱਖਿਆ ਦੇ ਐਨੇ ਪਸਾਰ ਰਾਹੀਂ ਜਗੀਰੂ ਤੇ ਪਿਤਰ-ਤੰਤਰੀ ਸੋਚ ਅਧਾਰਤ ਪਰੰਪਰਾ ਟੁੱਟ ਜਾਣੀ ਚਾਹੀਦੀ ਸੀ। ਹੈਰਾਨੀ ਤਾਂ ਇਹ ਹੈ ਕਿ ਅਜਿਹੀ ਸੋਚ, ਉੱਥੇ ਵੀ ਨਹੀਂ ਟੁੱਟੀ, ਜਿੱਥੇ ਕਮਿਊਨਿਸਟਾਂ ਦਾ ਲੰਮੇ ਸਮੇਂ ਤੋਂ ਬੋਲ ਬਾਲਾ ਹੈ। ਤੀਸਰਾ, ਸੀਤਲਵਾਦ (ਸਮਾਜਕ ਕਾਰਜਕਰਤਾ) ਦਾ ਮੰਨਣਾ ਹੈ ਕਿ ਔਰਤਾਂ, ਲੜਕੀਆਂ, ਘੱਟ ਗਿਣਤੀਆਂ ਆਦਿਵਾਸੀਆਂ ਅਤੇ ਗਰੀਬ ਤਬਕਿਆਂ ਦੇ ਮਨੁੱਖ਼ੀ ਅਧਿਕਾਰਾਂ ਤੇ ਸ਼ਹਿਰੀ ਆਜ਼ਾਦੀਆ ਪ੍ਰਤੀ ਨਿਰਾਦਰੀ ਤੇ ਉਦਾਸੀਨਤਾ ਸਮਾਜ ਦੀ ਨੈਤਿਕ ਕਠੋਰਤਾ (Moral Callousness) 'ਚ ਨਿਹਿਤ ਹੈ। ਇਹ ਕਠੋਰਤਾ ਉਸ ਮਹਾਨ ਪਰੰਪਰਾ

**ਬਾਕੀ ਸਫ਼ਾ 32 'ਤੇ**



# ਔਰਤ ਤੇ ਆਜ਼ਾਦੀ

ਹਰਜੀਤ ਕੌਰ ਕੋਟਲੀ

ਅਜੋਕੇ ਸਮਾਜ ਅੰਦਰ ਅੱਜ ਵੀ ਔਰਤ ਨੂੰ ਮੰਦਾ ਕਹਿਣ ਦੀ ਰੁਚੀ ਕਿਸੇ ਪਾਸੇ ਤੋਂ ਘੱਟ ਹੁੰਦੀ ਨਹੀਂ ਦਿਸਦੀ। ਇਸ ਦੇ ਅਧਿਕਾਰਾਂ ਦੀ ਉਲੰਘਣਾਂ ਕਿਸੇ ਖ਼ਾਸ ਖ਼ੇਤਰ ਜਾਂ ਭਾਈਚਾਰੇ ਤੱਕ ਹੀ ਸੀਮਤ ਨਹੀਂ ਸਗੋਂ ਮਰਦ ਪ੍ਰਧਾਨ ਸਮਾਜ ਦੇ ਮਨੁੱਖ ਦੀਆਂ ਢਾਹੂ ਰੁਚੀਆਂ ਕਾਰਣ ਔਰਤ ਦੇ ਅਧਿਕਾਰਾਂ ਦੀ ਨਿਰਾਦਰੀ ਅਤੀਤ ਵਿੱਚ ਵੀ ਹੁੰਦੀ ਰਹੀ ਹੈ। ਜੇਕਰ ਇਹੋ ਹਾਲ ਰਿਹਾ ਤਾਂ ਭਵਿੱਖ ਵਿੱਚ ਅਜਿਹੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਵਿਗਿਆਨਕ ਤਰੱਕੀ ਦਾ ਗਲਤ ਇਸਤੇਮਾਲ ਕਰਕੇ ਅਜੋਕੇ ਮਨੁਖ਼ ਨੇ ਕੁੜੀਆਂ ਨੂੰ ਜਨਮ ਤੋਂ ਪਹਿਲਾਂ ਹੀ ਮੌਤ ਦੇ ਘਾਟ ਉਤਾਰਨਾ ਸ਼ੁਰੂ ਕਰ ਦਿੱਤਾ ਹੈ। ਕੁੜੀਆਂ ਨਾਲ ਜਨਮ ਤੋਂ ਹੀ ਵਿਤਕਰੇ ਸ਼ੁਰੂ ਹੋ ਜਾਂਦੇ ਹਨ। ਭਰੂਣ ਹੱਤਿਆ ਇੱਕ ਬਿਮਾਰ ਮਾਨਸਿਕਤਾ ਦੀ ਪ੍ਰਤੀਕ ਹੈ।

ਕੁਝ ਸਮਾਂ ਪਹਿਲਾਂ ਮੇਰੀ ਜਾਣਕਾਰ ਇੱਕ ਅਧਿਆਪਕਾ ਦੇ ਘਰ ਪੋਤਰੀ ਨੇ ਜਨਮ ਲਿਆ ਤਾਂ ਸਾਰੇ ਪਰਿਵਾਰ ਦੇ ਮੂੰਹ ਉਤਰ ਗਏ। ਉਹ ਅਧਿਆਪਕਾ ਅਫ਼ਸੋਸ ਵਜੋਂ ਕਈ ਦਿਨ ਸਕੂਲ ਨਹੀਂ ਆਈ। ਅੱਜ ਵੀ ਪਿੰਡਾਂ ਵਿੱਚ ਬਹੁਤੇ ਪਰਿਵਾਰ ਲੜਕੀ ਨੂੰ ਪੜ੍ਹਾਉਣਾ ਚੰਗਾ ਨਹੀਂ ਸਮਝਦੇ। ਬੇਗਾਨਾ ਧਨ ਸਮਝ ਕੇ ਉਸ ਨੂੰ ਅੱਲੜ੍ਹ ਉਮਰ ਵਿੱਚ ਹੀ ਵਿਆਹ ਕੇ ਆਪਣੀ ਜ਼ਿੰਮੇਵਾਰੀ ਨਿਭਾ ਦਿੰਦੇ ਹਨ। ਕੁੜੀਆਂ ਕਿਸੇ ਵੀ ਖ਼ੇਤਰ ਵਿੱਚ ਮੁੰਡਿਆਂ ਤੋਂ ਘੱਟ ਨਹੀਂ। ਜੇਕਰ ਉਹਨਾਂ ਨੂੰ ਅੱਗੇ ਵਧਣ ਦੇ ਮੌਕੇ ਮਿਲਣ ਤਾਂ ਉਹ ਅਸੰਭਵ ਨੂੰ ਸੰਭਵ ਕਰਕੇ ਵਿਖਾ ਸਕਦੀਆਂ ਹਨ। ਅਸੀਂ ਅਕਸਰ ਹੀ ਆਖ਼ਦੇ ਹਾਂ ਕਿ ਜੇਕਰ ਇੱਕ ਲੜਕੀ ਪੜ੍ਹ ਜਾਵੇ ਤਾਂ ਉਸ ਨਾਲ ਕਈ ਪਰਿਵਾਰ ਸਿੱਖਿਅਤ ਹੋ ਜਾਂਦੇ ਹਨ। ਇਸ ਦੇ ਮੁਕਾਬਲੇ ਜੇ ਇੱਕ ਲੜਕਾ ਸਿੱਖਿਅਤ ਹੋਵੇ ਤਾਂ ਉਸ ਨਾਲ ਇੱਕ ਪਰਿਵਾਰ ਹੀ ਸਿੱਖਿਅਤ ਹੋਵੇਗਾ। ਜਦ ਲੜਕੀ ਨੂੰ ਪਰਿਵਾਰ ਵਿੱਚ ਲੜਕੇ ਦੀ ਤਰ੍ਹਾਂ ਆਜ਼ਾਦੀ ਨਹੀਂ ਮਿਲਦੀ ਤਾਂ ਉਹ ਅੱਗੇ ਨਹੀਂ ਵਧ ਸਕਦੀ। ਸਾਡੇ ਸਮਾਜ ਵਿੱਚ ਇਹ ਵੀ ਮੰਨਿਆ ਜਾਂਦਾ ਹੈ ਕਿ ਕੁੜੀਆਂ ਨੂੰ ਦਿੱਤੀ ਗਈ ਖੁੱਲ੍ਹ ਮਾਪਿਆਂ ਲਈ ਨਵੀਆਂ ਸਮੱਸਿਆਵਾਂ ਖੜ੍ਹੀਆਂ ਕਰਦੀ ਹੈ ਪਰ ਅਜਿਹਾ ਉੱਥੇ ਵਾਪਰਦਾ ਹੈ ਜਿੱਥੇ ਲੜਕੀਆਂ ਦੀਆਂ ਭਾਵਨਾਵਾਂ ਨੂੰ ਅਣਗੌਲਿਆਂ ਕੀਤਾ ਜਾਂਦਾ ਹੈ ਤੇ ਉਹਨਾਂ ਦਾ ਮਾਰਗ ਦਰਸ਼ਨ ਕਰਨ ਵਾਲਾ ਕੋਈ ਨਹੀਂ ਹੁੰਦਾ।

ਸਮਾਜਿਕ ਵਿਤਕਰੇ ਦੇ ਚਲਦਿਆਂ ਮੇਰੇ ਵਰਗੀਆਂ ਅਨੇਕਾਂ ਕੁੜੀਆਂ ਨੂੰ ਅੱਗੇ ਵਧਣ ਤੇ ਬੁਲੰਦੀਆਂ ਨੂੰ ਛੂਹਣ ਲਈ ਸੁਪਨਿਆਂ ਨੂੰ ਮਨ ਵਿੱਚ ਹੀ ਰੱਖਣ ਲਈ ਮਜਬੂਰ ਹੋਣਾ ਪੈਂਦਾ ਹੈ। ਜਿਹੜੀਆਂ ਕੁੜੀਆਂ ਆਪਣੇ ਪੈਰਾਂ ਤੇ ਖੜ੍ਹੀਆਂ ਹੋ ਕੇ ਸਮਾਜ ਲਈ ਪ੍ਰੇਰਨਾ ਸ੍ਰੋਤ ਬਣ ਸਕਦੀਆਂ ਹਨ ਉਹ ਮੌਕੇ ਨਾ ਮਿਲਣ ਕਰਕੇ ਘਰ ਜੋਗੀਆਂ ਹੀ ਹੋ ਕੇ ਰਹਿ ਜਾਂਦੀਆਂ ਹਨ। ਸਮਾਜਿਕ ਬੰਧਨਾਂ ਤੋਂ ਡਰਦੇ ਮਾਪੇ ਲੜਕੀਆਂ ਨੂੰ ਅੱਗੇ ਵਧਣ ਤੋਂ ਰੋਕਦੇ ਹਨ। ਕਈ ਵਾਰ ਮੈਂ ਵੀ ਸੋਚਦੀ ਹਾਂ ਕਿ ਜੇਕਰ ਮੈਂ ਲੜਕਾ ਹੁੰਦੀ ਤਾਂ ਮੇਰੇ ਮਾਪੇ ਵੀ ਮੇਰੇ ਉੱਪਰ ਕਿਸੇ ਕਿਸਮ ਦੀ ਬੰਦਿਸ਼ ਨਾ ਲਗਾਉਂਦੇ।

ਸਾਡੇ ਸਮਾਜ ਵਿੱਚ ਨੰਗੇਜ਼ਵਾਦ, ਬਲਾਤਕਾਰ ਤੇ ਦਹੇਜ ਵਰਗੀਆਂ ਅਲਾਮਤਾਂ ਨੇ ਔਰਤ ਦੀ ਦਸ਼ਾ ਨੂੰ ਨੀਵਾਂ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਨਿੱਤ ਰੋਜ਼ ਅਜਿਹੀਆਂ ਖ਼ਬਰਾਂ ਅਕਸਰ ਹੀ ਪੜ੍ਹਨ ਨੂੰ ਮਿਲਦੀਆਂ ਹਨ। ਔਰਤਾਂ ਨਾਲ ਹੁੰਦੇ ਵਿਤਕਰੇ ਦੀ ਚਰਚਾ ਚਲਦੀ ਹੈ ਪਰ ਹਾਲਤਾਂ ਵਿੱਚ ਕੋਈ ਸੁਧਾਰ ਨਹੀਂ ਹੁੰਦਾ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਔਰਤ ਦੀ ਸੁਰੱਖਿਆ ਲਈ ਬਣਾਏ ਗਏ ਕਾਨੂੰਨ ਵੀ ਕੋਈ ਹਾਂ ਪੱਖ਼ੀ ਨਤੀਜੇ ਨਹੀਂ ਦੇ ਰਹੇ। ਦਾਜ ਰੋਕੂ ਕਾਨੂੰਨਾਂ ਦੇ ਹੁੰਦਿਆਂ ਦਾਜ ਖ਼ਾਤਰ ਅਨੇਕਾਂ ਹੀ ਅਬਲਾਵਾਂ ਮੌਤ ਦਾ ਸ਼ਿਕਾਰ ਬਣ ਰਹੀਆਂ ਹਨ। ਹੋਰ ਤਾਂ ਹੋਰ ਦੇਸ਼ ਦੇ ਉੱਚ ਅਹੁਦਿਆਂ ਤੇ ਬੈਠੀਆਂ ਔਰਤਾਂ ਵੀ ਆਪਣੇ ਵਰਗ ਦੇ ਮਾਣ ਸਨਮਾਨ ਦੀ ਬਹਾਲੀ ਲਈ ਕੁਝ ਕਰਨ ਤੋਂ ਅਸਮਰਥ ਨਜ਼ਰ ਆਉਂਦੀਆਂ ਹਨ। ਔਰਤਾਂ ਦੇ ਮਾਣ ਸਨਮਾਨ ਤੇ ਆਜ਼ਾਦੀ ਦੀ ਗੱਲ ਉਸ ਦਿਨ ਹੀ ਮੰਨੀ ਜਾ ਸਕਦੀ ਹੈ ਜਦੋਂ ਔਰਤਾਂ ਨੂੰ ਵੀ ਪੁਰਸ਼ਾਂ ਵਾਂਗ ਵਿਚਰਨ ਤੇ ਫੈਸਲੇ ਲੈਣ ਦੀ ਖੁੱਲ੍ਹ ਹੋਵੇ। ਅੱਜ ਵੀ ਸਾਡੇ ਸਮਾਜ ਅੰਦਰ ਪੜ੍ਹੇ ਲਿਖੇ ਸਮਝੇ ਜਾਂਦੇ ਲੋਕ ਵੀ ਔਰਤਾਂ ਨੂੰ ਬਣਦਾ ਮਾਣ ਸਤਿਕਾਰ ਨਹੀਂ ਦਿੰਦੇ। ਇਸ ਲਈ ਜਿੱਥੇ ਸਮਾਜ ਸੇਵੀ ਸੰਸਥਾਵਾਂ ਤੇ ਸਮੁੱਚੇ ਔਰਤ ਵਰਗ ਨੂੰ ਔਰਤ ਦੀ ਆਜ਼ਾਦੀ ਤੇ ਮਾਣ ਸਨਮਾਨ ਦੀ ਬਹਾਲੀ ਲਈ ਅੱਗੇ ਆਉਣਾ ਚਾਹੀਦਾ ਹੈ ਉੱਥੇ ਕਾਨੂੰਨ ਤੇ ਸਰਕਾਰ ਨੂੰ ਵੀ ਆਪਣੀ ਜ਼ਿੰਮੇਵਾਰੀ ਬਾਖ਼ੂਬੀ ਨਿਭਾਉਣੀ ਚਾਹੀਦੀ ਹੈ।

## ਅਣਜੰਮੀ ਧੀ ਦੀ ਅਰਜ਼ੋਈ

ਇਹ ਤਾਂ ਗੱਲ ਚੰਗੀ ਤਰ੍ਹਾਂ ਜਾਣਦੇ ਨੇ ਸਾਰੇ<br>
ਪੁੱਤਰ ਕਰਦੇ ਨਾ ਧੀਆਂ ਜਿੰਨਾ ਪਿਆਰ ਅੰਮੀਏ...<br>
ਮਿੰਨਤਾਂ ਕਰਾਂ ਮੈਂ, ਤੇਰੇ ਅੱਗੇ ਹੱਥ ਜੋੜਾਂ<br>
ਮੈਨੂੰ ਜੰਮਣ ਤੋਂ ਪਹਿਲਾਂ ਨਾ ਤੂੰ ਮਾਰ ਅੰਮੀਏ...<br>
ਭੁੱਲ ਗਈ ਏਂ ਕਿਉਂ ਮੇਰੀ ਅੰਮੜੀ ਪਿਆਰੀਏ<br>
ਤੂੰ ਵੀ ਕਿਸੇ ਮਾਂ ਦੀ ਹੈਂ ਜਾਈ ਨੀਂ<br>
ਤੇਰੀ ਅਣਜੰਮੀ ਧੀ ਨੇ ਕੀਤੇ ਕੀ ਕਸੂਰ ਦੱਸ<br>
ਕਾਹਤੋਂ ਮੈਨੂੰ ਮਾਰੇਂ ਅਣਿਆਈ ਨੀਂ<br>
ਪਾਪਾ ਜੀ ਨੂੰ ਪਿਆਰ ਨਾਲ ਗੱਲ ਸਮਝਾ ਕੇ<br>
ਹੁੰਦੀ ਧੀਆਂ ਨਾਲ ਘਰਾਂ 'ਚ ਬਹਾਰ ਅੰਮੀਏ...<br>
ਤੋਤਲੀਆਂ ਗੱਲਾਂ ਨਾਲ ਚਿੱਤ ਪ੍ਰਚਾਊਂ ਥੋੜਾ<br>
ਉੱਚੀ ਉੱਚੀ ਮਾਰੂੰ ਕਿਲਕਾਰੀਆਂ<br>
ਵੱਡੀ ਹੋ ਕੇ ਕਲਪਨਾ ਚਾਵਲਾ ਦੇ ਵਾਂਗੂੰ<br>
ਮੈਂ ਵੀ ਲਾਊਂਗੀ ਪੁਲਾੜ 'ਚ ਉਡਾਰੀਆਂ<br>
ਰੱਖੂੰਗੀ ਖਿਆਲ ਸਦਾ ਬਾਬਲੇ ਦੀ ਪਗੜੀ ਦਾ<br>
ਮੇਰੇ ਉੱਤੇ ਕਰ ਇਤਬਾਰ ਅੰਮੀਏ...<br>
ਘੱਟ ਨਹੀਂ ਧੀਆਂ, ਕਿਸੇ ਗੱਲੋਂ ਪੁੱਤਾਂ ਨਾਲੋਂ<br>
ਇਹ ਤਾਂ ਹਰ ਪਾਸੇ ਨਾਉਂ ਚਮਕਾਉਂਦੀਆਂ<br>
'ਨਿਰਮੋਹੀ' ਜੱਗ ਵੱਲੋਂ ਠੁਕਰਾਏ ਦੁਖੀਆਂ ਦੀ<br>
ਮਦਰ ਟਰੇਸਾ ਬਣ ਸੇਵਾ ਨੇ ਕਮਾਉਂਦੀਆਂ<br>
ਝਾਂਸੀ ਵਾਲਾ ਰੂਪ ਧਾਰ ਖਿੱਚ ਦੇ ਲਕੀਰ<br>
ਐਵੇਂ ਡਰ ਕੇ ਨਾ ਸੁੱਟ ਹਥਿਆਰ ਅੰਮੀਏ...<br>
ਮਿੰਨਤਾਂ ਕਰਾਂ ਮੈਂ, ਤੇਰੇ ਅੱਗੇ ਹੱਥ ਜੋੜਾਂ,<br>
ਮੈਨੂੰ ਜੰਮਣ ਤੋਂ ਪਹਿਲਾਂ ਨਾ ਮਾਰ ਤੂੰ ਅੰਮੀਏ...

**ਨਿਰਮੋਹੀ ਫਰੀਦਕੋਟੀ**

# ਸੋਵੀਅਤ ਪੁਲਾੜ ਵਿਗਿਆਨੀ-ਛੁਪਿਆ ਰੁਸਤਮ

ਟੀ. ਵੀ. ਵੈਂਕਟੇਸ਼ਵਰ

ਦੁਨੀਆਂ ਦਾ ਪਹਿਲਾ ਉੱਪਗ੍ਰਹਿ, ਪੁਲਾੜ ਵਿੱਚ ਜਾਣ ਵਾਲਾ ਪਹਿਲਾ ਵਿਅਕਤੀ, ਪੁਲਾੜੀ ਰਸਤੇ ਦੁਆਲੇ ਘੁੰਮਣ ਵਾਲਾ ਪਹਿਲਾ ਵਿਅਕਤੀ, ਪੁਲਾੜ ਵਿੱਚ ਵਾਹਨ ਤੋਂ ਬਾਹਰ ਆ ਕੇ ਚਹਿਲ ਕਦਮੀਂ ਕਰਨ ਵਾਲਾ ਪਹਿਲਾ ਵਿਅਕਤੀ, ਪੁਲਾੜ ਵਿੱਚ ਜਾਣ ਵਾਲੀ ਪਹਿਲੀ ਔਰਤ, ਚੰਦਰਮਾਂ ਤੇ ਪਹੁੰਚਣ ਵਾਲਾ ਪਹਿਲਾ ਮਨੁੱਖ ਆਦਿ ਆਦਿ, ਕਹਿਣ ਦੀ ਲੋੜ ਨਹੀਂ ਕਿ ਸੋਵੀਅਤ ਪੁਲਾੜੀ ਸਫ਼ਲਤਾਵਾਂ ਦੀ ਸੂਚੀ ਬੜੀ ਲੰਮੀ ਹੈ ਪਰ ਇਸ ਕਾਮਯਾਬੀ ਪਿੱਛੇ ਕਿਸ ਦਾ ਦਿਮਾਗ ਸੀ? ਕਿਸ ਨੇ ਸੋਵੀਅਤ ਪੁਲਾੜੀ ਕਾਰਵਾਈਆਂ ਬਾਰੇ ਸੋਚਿਆ ਤੇ ਉਸ ਨੂੰ ਚਲਾਇਆ? ਦੁਨੀਆਂ ਭਰ ਦੇ ਅਖ਼ਬਾਰਾਂ ਨੇ ਇਨ੍ਹਾਂ ਪ੍ਰਾਪਤੀਆਂ ਨੂੰ ਮੋਟੀਆਂ ਸੁਰਖ਼ੀਆਂ ਨਾਲ ਪ੍ਰਕਾਸ਼ਿਤ ਕੀਤਾ ਪਰ ਇਨ੍ਹਾਂ ਸਫਲਤਾਵਾਂ ਦਾ ਕਰਤਾ ਪਰਦੇ ਪਿੱਛੇ ਹੀ ਰਿਹਾ। ਉਸ ਦੀ ਕਦੇ ਕੋਈ ਚਰਚਾ ਨਹੀਂ ਹੋਈ। ਜਦ ਉਹ ਆਪਣੇ ਕਾਰਜਕਾਲ ਦੇ ਸਿਖ਼ਰ ਤੇ ਸੀ, ਉਸ ਸਮੇਂ ਵੀ ਉਹ ਛੁਪਿਆ ਹੀ ਸੀ। ਉਸ ਦੇ ਜੀਵਨ ਦਾ ਵੇਰਵਾ ਬਿਲਕੁਲ ਲੁਕਾ ਕੇ ਰੱਖਿਆ ਗਿਆ। ਆਖ਼ਰ ਉਹ ਕੌਣ ਸੀ? ਬਜ਼ੁਰਗ ਜਾਂ ਕੋਈ ਨੌਜਵਾਨ? ਉਸ ਸਮੇਂ ਦੀ ਸੋਵੀਅਤ ਸੱਤਾ ਨੇ ਇਹ ਸੋਚ ਕੇ ਕਿ ਕਿਤੇ ਉਸ ਦੇ ਵਿਰੋਧੀ ਉਸ ਦੀ ਜਾਨ ਨੂੰ ਖ਼ਤਰਾ ਨਾ ਪੈਦਾ ਕਰ ਦੇਣ, ਉਸ ਦੀ ਪਹਿਚਾਣ ਨੂੰ ਗੁਪਤ ਰੱਖਿਆ। ਇੱਥੋਂ ਤੱਕ ਕਿ ਉਸ ਦੀ ਮੌਤ ਸਮੇਂ ਵੀ ਉਸ ਦੇ ਬਾਰੇ ਭੇਦ ਬਣਿਆ ਰਿਹਾ। 14 ਜਨਵਰੀ 1966 ਨੂੰ ਜਦੋਂ ਸੋਵੀਅਤ ਸੰਘ ਦੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਲਿਓਨਿਦ ਬ੍ਰੇਜ਼ਨੇਵ ਨੇ ਸੋਵੀਅਤ ਪੁਲਾੜ ਦੇ ਕੰਮ ਕਾਰਾਂ ਦੇ ਉਸ ਮਹਾਨ ਕਰਤਾ ਪਾਵਲੋਵਿਚ ਕਰੋਲੇਵ ਦੇ ਮ੍ਰਿਤਕ ਸਰੀਰ ਨੂੰ ਆਪਣਾ ਮੋਢਾ ਦਿੱਤਾ ਤਾਂ ਇਸ ਗੱਲ ਦਾ ਭੇਦ ਖੁੱਲ੍ਹਿਆ। ਉਸ ਸਮੇਂ ਦੁਨੀਆਂ ਨੂੰ ਇਸ ਆਦਮੀ ਦੀ ਖ਼ੂਬੀ ਦਾ ਪਤਾ ਚੱਲਿਆ। ਕਿਹਾ ਜਾਂਦਾ ਹੈ ਕਿ ਕੈਂਸਰ ਦੇ ਆਪ੍ਰੇਸ਼ਨ ਦੌਰਾਨ 59 ਸਾਲ ਦੀ ਉਮਰ ਵਿੱਚ ਕਰੋਲੇਵ ਦੀ ਮੌਤ ਹੋ ਗਈ। ਉਸ ਦੀ ਮੌਤ ਉਪਰੰਤ ਹੀ ਪੁਲਾੜ ਵਿੱਚ ਸਫ਼ਲ ਉਡਾਨਾਂ ਭਰਨ ਲਈ ਉਸ ਦੀ ਪ੍ਰਸ਼ੰਸਾ ਹੋਈ। ਸੋਵੀਅਤ ਸੰਘ ਨੇ ਉਸ ਨੂੰ ਇੱਕ ਲੋਕ ਨਾਇਕ ਦੀ ਤਰ੍ਹਾਂ ਕੌਮੀ ਮਾਣ ਸਨਮਾਨ ਨਾਲ ਦਫ਼ਨਾਇਆ। ਉਸ ਦੀਆਂ ਅਸਥੀਆਂ ਨੂੰ ਰੂਸੀ ਕ੍ਰਾਂਤੀ ਦੇ ਨਾਇਕਾਂ ਦੇ ਨਾਲ ਕ੍ਰੇਮਲਿਨ ਦੀ ਦੀਵਾਰ ਵਿੱਚ ਮਾਣਯੋਗ ਸਥਾਨ ਦਿੱਤਾ ਗਿਆ। ਕੋਰੋਲੇਵ ਦੀ ਜੀਵਨ ਗਾਥਾ ਰੂਸੀ ਪੁਲਾੜ ਅਭਿਆਨਾਂ ਦਾ ਜਿਉਂਦਾ ਜਾਗਦਾ ਇਤਿਹਾਸ ਹੈ। ਸਪੈਸ਼ਲ ਡਿਜ਼ਾਈਨ ਬਿਊਰੋ-1 ਦੇ ਅਧੀਨ ਗੁਪ-ਚੁਪ ਕੰਮ ਕਰਦੇ ਹੋਏ ਕੋਰੋਲੇਵ ਤੇ ਉਸ ਦੇ ਸਾਥੀਆਂ ਨੇ ਅਜਿਹੇ ਸ਼ਕਤੀਸ਼ਾਲੀ ਰਾਕੇਟ ਬਣਾ ਦਿੱਤੇ ਜੋ ਪੰਜ-ਪੰਜ ਟਨ ਦੇ ਉੱਪਗ੍ਰਹਿਆਂ ਨੂੰ ਪੁਲਾੜ ਵਿੱਚ ਪਹੁੰਚਾ ਸਕਦੇ ਸਨ। ਇਹ ਰਾਕੇਟ ਆਦਮੀ ਨੂੰ ਆਕਾਸ਼ ਵਿੱਚ ਸਥਾਪਿਤ ਪੁਲਾੜ ਕੇਂਦਰਾਂ ਵਿੱਚ ਪਹੁੰਚਾਉਣ ਵਿੱਚ ਵੀ ਸਮਰੱਥ ਸਨ। ਸਖ਼ਤ ਮਿਹਨਤੀ ਤੇ ਸੰਜੀਦਾ ਕੋਰੋਲੇਵ ਹਰ ਕਿਸੇ ਤੋਂ ਆਪਣੀ ਪੂਰੀ ਸਮਰੱਥਾ ਵਿਖਾਉਣ ਦੀ ਆਸ ਕਰਦਾ ਸੀ। ਉਸ ਦੇ ਸਾਥੀ ਉਸ ਤੋਂ ਡਰਦੇ ਵੀ ਸਨ ਤੇ ਉਸ ਦੀ ਇੱਜ਼ਤ ਵੀ ਕਰਦੇ ਸਨ। ਉਸ ਨੂੰ ਨਫ਼ਰਤ ਵੀ ਕਰਦੇ ਸਨ ਤੇ ਪ੍ਰੇਮ ਵੀ। ਆਪਣੇ ਸਾਥੀਆਂ ਤੋਂ ਸਖ਼ਤ ਮਿਹਨਤ ਕਰਵਾਉਣ ਦੇ ਨਾਲ-ਨਾਲ ਕੋਰੋਲੇਵ ਨੇ ਇਹ ਵੀ ਪੱਕਾ ਕੀਤਾ ਕਿ ਉਸ ਦੇ ਸਾਥੀਆਂ ਦੇ ਪਰਿਵਾਰਾਂ ਨੂੰ ਸਭ ਤੋਂ ਵਧੀਆ ਸਹੂਲਤਾਂ ਮਿਲਣ। ਭਾਵੇਂ ਉਹ ਘਰ ਹੋਵੇ, ਭੋਜਨ ਹੋਵੇ ਜਾਂ ਸਿਹਤ ਦੀ ਦੇਖ਼ਭਾਲ। ਇਹ ਸਾਰਾ ਕੁਝ ਉਨ੍ਹਾਂ ਨੂੰ ਉਸ ਰੂਸ ਵਿੱਚ ਦਿੱਤਾ ਗਿਆ ਜੋ ਦੂਸਰੇ ਮਹਾਂਯੁੱਧ ਦੇ ਬਾਅਦ ਮੁਸ਼ਕਲਾਂ ਨਾਲ ਜੂਝ ਰਿਹਾ ਸੀ।

ਕੋਰੋਲੇਵ ਦਾ ਜਨਮ 12 ਜਨਵਰੀ 1906 ਨੂੰ ਯੂਕ੍ਰੇਨ ਵਿੱਚ ਰੂਸੀ ਭਾਸ਼ਾ ਪੜ੍ਹਾਉਣ ਵਾਲੇ ਮਾਮੂਲੀ ਅਧਿਆਪਕ ਦੇ ਘਰ ਹੋਇਆ। 1910 ਵਿੱਚ ਕੋਰੋਲੇਵ ਦੇ ਮਾਤਾ ਪਿਤਾ ਇੱਕ ਦੂਸਰੇ ਤੋਂ ਅਲੱਗ ਹੋ ਗਏ ਅਤੇ ਕੋਰੋਲੇਵ ਆਪਣੀ ਮਾਂ ਨਾਲ ਆਪਣੇ ਨਾਨਾ-ਨਾਨੀ ਕੋਲ ਚਲਾ ਗਿਆ। ਉਸ ਦੇ ਮਾਤਾ ਪਿਤਾ ਦਾ ਤਲਾਕ 1916 ਵਿੱਚ ਹੋਇਆ। ਉਸ ਤੋਂ ਛੇਤੀ ਬਾਅਦ ਉਸ ਦੀ ਮਾਂ ਨੇ ਇੱਕ ਰੇਲਵੇ ਇੰਜੀਨੀਅਰ ਨਾਲ ਵਿਆਹ ਕਰ ਲਿਆ। ਕੋਰੋਲੇਵ ਦਾ ਬਚਪਨ ਬੜਾ ਉਥਲ ਪੁਥਲ ਭਰਿਆ ਸੀ। ਇੱਕ ਪਾਸੇ ਪਰਿਵਾਰ ਵਿੱਚ ਅਸ਼ਾਂਤੀ ਤੇ ਉੱਪਰੋਂ ਸ਼ਾਹੀ ਰੂਸ ਵਿੱਚ ਚੱਲਣ ਵਾਲੀਆਂ ਕ੍ਰਾਂਤੀਆਂ ਦਾ ਦੌਰ। 1920 ਤੋਂ ਬਾਅਦ ਸੋਵੀਅਤ ਕ੍ਰਾਂਤੀਕਾਰੀਆਂ ਨੇ ਰੂਸ ਨੂੰ ਪੂਰੀ ਤਰ੍ਹਾਂ ਆਪਣੇ ਕਬਜੇ ਵਿੱਚ ਕਰ ਲਿਆ ਅਤੇ ਉਦੋਂ ਤੱਕ ਸਾਰੇ ਸਥਾਪਿਤ ਸਕੂਲ ਬੰਦ ਰਹੇ। ਬਿਖ਼ਰੇ ਹੋਏ ਪਰਿਵਾਰ ਤੇ ਗ੍ਰਹਿ ਯੁੱਧ ਦੀਆਂ ਕਠਿਨਾਈਆਂ ਦੇ ਬਾਵਜੂਦ ਕੋਰੋਲੇਵ ਨੇ ਘਰ ਰਹਿ ਕੇ ਹੀ ਪੜ੍ਹਾਈ ਕੀਤੀ। ਜਦੋਂ ਉਹ 7 ਸਾਲ ਦਾ ਸੀ ਤਾਂ 1913 ਦੇ ਨੇੜੇ-ਤੇੜੇ ਉਸ ਨੇ ਹਵਾਈ ਸੈਨਾ ਦਾ ਇੱਕ ਪ੍ਰਦਰਸ਼ਨ ਵੇਖਿਆ ਜੋ ਉਸ ਦੇ ਬਾਲ ਮਨ ਨੂੰ ਛੂਹ ਗਿਆ। ਇਸ ਘਟਨਾ ਨੇ ਉਸ ਦੇ ਜੀਵਨ ਤੇ ਡੂੰਘਾ ਪ੍ਰਭਾਵ ਪਾਇਆ। ਉਸ ਦੇ ਮਨ ਵਿੱਚ ਪਾਇਲਟ ਬਣਨ ਤੇ ਜਹਾਜ਼ ਬਣਾਉਣ ਦਾ ਸੁਪਨਾ ਵਸ ਗਿਆ। ਹਵਾਈ ਜਹਾਜਾਂ ਦੀ ਕੌਂਸਲ ਵਿੱਚ ਦਾਖ਼ਲਾ ਲੈ ਕੇ 17 ਸਾਲ ਦੀ ਉਮਰ ਵਿੱਚ ਹੀ ਉਸ ਨੇ K-5 ਨਾਂ ਦੀ ਇੱਕ ਗਲਾਈਡਰ ਬਣਾਈ। ਇਸੇ ਤਰ੍ਹਾਂ ਸ਼ੁਰੂ ਵਿੱਚ ਹੀ ਉਸ ਨੇ ਐਰੋਨਾਟਿਕਸ ਵਿੱਚ ਆਪਣੀ ਯੋਗਤਾ ਤੇ ਹੁਨਰ ਦਿਖਾ ਦਿੱਤਾ। ਇਸ ਤੋਂ ਬਾਅਦ ਉਸ ਨੇ ਐਵੀਏਸ਼ਨ ਦੇ ਅਧਿਐਨ ਲਈ ਮਾਸਕੋ ਦੀ ਪ੍ਰਸਿੱਧ ਪਾਲੀਟੈਕਨਿਕ ਵਿੱਚ ਦਾਖ਼ਲਾ ਲਿਆ ਜਿੱਥੇ ਉਸ ਦਾ ਜ਼ੋਰਦਾਰ ਸਵਾਗਤ ਹੋਇਆ। 1931 ਵਿੱਚ ਕੋਰੋਲੇਵ ਨੇ ਮਾਸਕੋ ਵਿੱਚ ਰਾਕੇਟ ਟੈਕਨਾਲੌਜੀ ਨਾਲ ਸਬੰਧਤ ਇੱਕ ਵੱਖਰਾ ਸੰਗਠਨ ਬਣਾ ਲਿਆ। ਇੱਥੇ ਉਸ ਨੇ ਤੇਲ ਨਾਲ ਚੱਲਣ ਵਾਲਾ ਪਹਿਲਾ ਰਾਕੇਟ ਬਣਾਇਆ। ਹੁਣ ਸੋਵੀਅਤ ਫ਼ੌਜ ਵੀ ਰਾਕੇਟ ਤਕਨੀਕ ਤੇ ਆਧਾਰਿਤ ਮੀਜ਼ਾਈਲਾਂ ਅਤੇ ਗਲਾਈਡਰਾਂ ਦੇ ਡੀਜ਼ਾਈਨ ਵਾਸਤੇ ਜਰੂਰੀ ਫ਼ੰਡ ਦੇਣ ਲੱਗੀ। ਪਰ ਅਜੇ ਕੋਰੋਲੇਵ ਨੇ ਆਪਣੇ ਭਵਿੱਖ਼ ਦੀ ਉਡਾਣ ਭਰੀ ਹੀ ਸੀ ਕਿ 1938 ਵਿੱਚ ਸੋਵੀਅਤ ਵਿਰੋਧੀ ਕਾਰਵਾਈਆਂ ਅਤੇ ਵਿਦਰੋਹ ਦਾ ਦੋਸ਼ ਲਾ ਕੇ ਉਸ ਦੇ ਖ਼ੰਭ ਕਤਰ ਦਿੱਤੇ ਗਏ। ਭਾਵੇਂ ਉਸ ਦੇ ਖਿਲਾਫ਼ ਕੋਈ ਸਬੂਤ ਨਹੀਂ ਮਿਲਿਆ ਫਿਰ ਵੀ ਕੋਰੋਲੇਵ ਤੇ ਉਸ ਦੇ ਸਾਥੀਆਂ ਨੂੰ ਜੇਲ੍ਹ ਵਿੱਚ ਬੰਦ ਕਰ ਦਿੱਤਾ ਗਿਆ ਪਰ ਜਲਦੀ ਹੀ ਸਰਕਾਰ ਨੂੰ ਆਪਣੀ ਭੁੱਲ ਦਾ ਅਹਿਸਾਸ ਹੋ ਗਿਆ ਤੇ ਉਸ ਨੇ ਕੋਰੋਲੇਵ ਨੂੰ ਖ਼ੋਜ ਤੇ ਵਿਕਾਸ ਨਾਲ ਸਬੰਧਤ ਪ੍ਰਯੋਗਸ਼ਾਲਾ ਵਿੱਚ ਦੁਬਾਰਾ ਕੰਮ ਕਰਨ ਲਈ ਭੇਜ ਦਿੱਤਾ। ਇੱਥੇ ਉਸ ਨੇ TU-2 ਨਾਂ ਦਾ ਬੰਬਾਰ ਜਹਾਜ਼ ਬਣਾਉਣ ਵਿੱਚ ਮੁੱਖ਼ ਭੂਮਿਕਾ ਨਿਭਾਈ। ਇਹ ਜਹਾਜ਼ ਦੂਸਰੇ ਮਹਾਂ ਯੁੱਧ ਵਿੱਚ ਫ਼ੌਜ ਦਾ ਮੁੱਖ਼ ਜਹਾਜ਼ ਸੀ। ਇਨ੍ਹਾਂ ਦਿਨਾਂ ਵਿੱਚ ਹੀ ਸਟਾਲਿਨ ਨੂੰ ਹਿਟਲਰ ਦੀ ਇੱਕ ਪੁਰਾਣੀ ਗੁਪਤ ਮੀਜ਼ਾਈਲ V-2 ਦੀ ਜਾਣਕਾਰੀ ਮਿਲੀ ਜਿਸ ਨੂੰ ਜਰਮਨ ਵਿਗਿਆਨੀ ਵਾਨ ਬ੍ਰਾਨ ਦੀ ਟੀਮ ਨੇ ਬਣਾਇਆ ਸੀ। ਸਟਾਲਿਨ ਨੇ ਮਨ ਵਿੱਚ ਅਜਿਹੀ ਮੀਜ਼ਾਈਲ ਬਣਾਉਣ ਦੀ ਠਾਣ ਲਈ। ਸੰਨ 1944 ਤੱਕ ਨਾਜ਼ੀ ਜਰਮਨੀ ਤਹਿਸ ਨਹਿਸ ਹੋ ਚੁੱਕਾ ਸੀ। ਜਲਦੀ ਹੀ ਜਰਮਨੀ ਦੇ V-2 ਰਾਕੇਟ ਬਣਾਉਣ ਉੱਪਰ ਰੂਸੀਆਂ ਦਾ ਕਬਜ਼ਾ ਹੋ ਗਿਆ। ਤੇ ਇਸ ਗੁਪਤ ਕਾਰਖ਼ਾਨੇ ਨੂੰ ਦੇਖ਼ਣ ਲਈ ਸਟਾਲਿਨ ਕਿਸੇ ਸਮਰੱਥ ਇੰਜੀਨੀਅਰ ਨੂੰ ਭੇਜਣਾ ਚਾਹੁੰਦਾ ਸੀ। ਜਦੋਂ ਉਸ ਨੇ ਅਜਿਹੇ ਵਿਅਕਤੀ ਦੀ ਤਲਾਸ਼ ਸ਼ੁਰੂ ਕੀਤੀ ਤਾਂ ਸਾਰਿਆਂ ਨੇ ਇਸ ਕੰਮ ਲਈ ਇੱਕ ਹੀ ਵਿਅਕਤੀ ਦੀ ਸਿਫ਼ਾਰਿਸ਼ ਕੀਤੀ ਤੇ ਉਹ ਸੀ ਕੋਰੋਲੇਵ। ਕੋਰੋਲੇਵ ਨੂੰ ਮਨ ਚਾਹਿਆ ਮੌਕਾ ਮਿਲ ਗਿਆ। 1945 ਵਿੱਚ ਉਹ ਜਰਮਨੀ ਚਲਾ ਗਿਆ ਪਰ ਜਰਮਨ ਰਾਕੇਟ ਵਿਗਿਆਨੀ ਵਾਨ ਬ੍ਰਾਨ ਦਾ ਇਰਾਦਾ ਕੁਝ ਹੋਰ ਹੀ ਸੀ। 1945 ਤੱਕ ਬ੍ਰਾਨ ਨੂੰ ਇਹ ਅਹਿਸਾਸ ਹੋ ਗਿਆ ਸੀ ਕਿ ਜਰਮਨੀ ਲੜਾਈ ਹਾਰ ਗਿਆ ਹੈ। ਆਪਣੇ ਆਪ ਨੂੰ ਸਾਰੇ ਪਾਸਿਆਂ ਤੋਂ ਘਿਰਿਆ ਦੇਖ਼ ਕੇ ਬ੍ਰਾਨ ਤੇ ਉਸ ਦੀ ਟੀਮ ਨੇ ਅਮਰੀਕੀ ਸੈਨਾ ਅੱਗੇ ਆਤਮ ਸਮਰਪਨ ਕਰ ਦਿੱਤਾ। ਅਮਰੀਕੀ ਗੁਪਤ ਸੈਨਾ ਉਹਨਾਂ ਨੂੰ ਅਮਰੀਕਾ ਲੈ ਗਈ। V-2 ਰਾਕੇਟ ਦੇ ਪੁਰਜ਼ਿਆਂ ਸਮੇਤ ਸਾਰੇ ਜਰੂਰੀ ਉਪਕਰਨ ਮਾਲ ਗੱਡੀ ਦੇ 300 ਡੱਬਿਆਂ ਵਿੱਚ ਭਰ ਕੇ ਅਮਰੀਕਾ ਪਹੁੰਚਾ ਦਿੱਤੇ ਗਏ। ਜਦੋਂ ਤੱਕ ਲਾਲ ਸੈਨਾ ਨਾ ਕੋਰੋਲੇਵ V-2 ਨਿਰਮਾਣ ਕੇਂਦਰ ਪਹੁੰਚਿਆ ਤਾਂ ਉੱਥੇ ਮਸਾਂ ਹੀ ਕੁਝ ਬਚਿਆ ਹੋਇਆ ਸੀ। ਬ੍ਰਾਨ 118 ਮੈਂਬਰੀ ਟੀਮ ਸਮੇਤ ਸਾਰੇ ਤਕਨੀਕੀ ਦਸਤਾਵੇਜ਼ ਲੈ ਕੇ ਅਮਰੀਕਾ ਦਾ ਹੋ ਚੁੱਕਾ ਸੀ। ਫਿਰ ਵੀ ਕੋਰੋਲੇਵ ਨੇ ਈਨ ਨਹੀਂ ਮੰਨੀ। ਉਸ ਨੇ ਜੋ ਵੀ ਸਮਾਨ ਮਿਲਿਆ ਉਸ ਨੂੰ ਇਕੱਠਾ ਕਰ ਲਿਆ। ਨਾਲ ਹੀ ਦਰਜਨਾਂ V-2 ਇੰਜੀਨੀਅਰਾਂ ਅਤੇ ਮਿਸਤਰੀਆਂ ਜੋ ਜਰਮਨੀ ਵਿੱਚ ਹੀ ਛੁਪੇ ਹੋਏ ਸਨ, ਨੂੰ ਲੱਭਿਆ। ਕੋਰੋਲੇਵ ਦੀ ਸਲਾਹ ਮੰਨ ਕੇ ਰੂਸੀ ਸੈਨਾ ਨੇ ਜਰਮਨੀ ਦੀ V-2 ਫੈਕਟਰੀ ਦੇ 200 ਕਰਮਚਾਰੀਆਂ ਨੂੰ ਵੀ ਰੂਸ ਪਹੁੰਚਾ ਦਿੱਤਾ। ਇਨ੍ਹਾਂ ਲੋਕਾਂ ਨੇ ਰੂਸ ਦੀ ਕਈ V-2 ਰਾਕੇਟ ਲਾਂਚ ਕਰਨ ਵਿੱਚ ਮੱਦਦ ਕੀਤੀ। 1954 ਵਿੱਚ ਇਨ੍ਹਾਂ ਨੂੰ ਵਾਪਸ ਜਰਮਨੀ ਭੇਜ ਦਿੱਤਾ ਗਿਆ। V-2 ਤੇ ਆਧਾਰਿਤ ਪਹਿਲਾ ਰੂਸੀ ਰਾਕੇਟ R-1 ਸੀ। ਇਸ ਤੇ ਕੀਤੇ ਗਏ 11 ਤਜਰਬਿਆਂ ਵਿੱਚੋਂ 5 ਤਜਰਬੇ ਸਫ਼ਲ ਰਹੇ। ਹਾਲਾਂਕਿ V-2 ਰਾਕੇਟ ਬੜਾ ਅਨੋਖਾ ਸੀ ਪਰ ਕੋਰੋਲੇਵ ਨੂੰ ਲੱਗਿਆ ਕਿ ਉਸ ਨਾਲ ਉਸ ਦਾ ਕੰਮ ਨਹੀਂ ਚੱਲੇਗਾ। ਇਸ ਵਿੱਚ ਮੀਜ਼ਾਈਲ ਅਤੇ ਰਾਕੇਟ ਦਾ ਕੰਮ ਦੇਣ ਵਿੱਚ ਬੜੀਆਂ ਘਾਟਾਂ ਸਨ। ਉਸ ਨੇ ਆਪਣੇ ਹੀ ਬਲਬੂਤੇ ਕੁਝ ਕਰਨ ਦੀ ਸੋਚੀ।
ਕੋਰੋਲੇਵ ਨੇ ਆਪਣਾ ਡਿਜ਼ਾਈਨ ਤਿਆਰ ਕੀਤਾ।

ਕੋਰੋਲੇਵ ਨੇ ਆਪਣਾ ਡਿਜ਼ਾਈਨ ਦੀ ਪਹਿਲੀ ਮੀਜ਼ਾਈਲ R-2E 1949

ਸੋਵੀਅਤ ਡਿਜ਼ਾਈਨ ਦੀ ਪਹਿਲੀ ਮੀਜ਼ਾਈਲ R-2E 1949 ਅਜ਼ਮਾਈ ਗਈ। ਇਸ ਦੀ ਮਾਰ ਕਰਨ ਦੀ ਦੂਰੀ R-1 ਤੋਂ ਦੁੱਗਣੀ ਸੀ। ਇਹ ਰਾਕੇਟ 1400 ਕਿਲੋਗ੍ਰਾਮ ਦਾ ਵਜ਼ਨ ਲੈ ਕੇ 209 ਕਿਲੋਮੀਟਰ ਦੀ ਦੂਰੀ ਤੱਕ ਚਲਾ ਗਿਆ। ਕੋਰੋਲੇਵ ਨੇ ਇਸ ਵਿੱਚ ਬਹੁਤ ਸੁਧਾਰ ਕੀਤੇ। 1953 ਤੱਕ R-S ਇੰਜਣ ਬਣਾਇਆ ਗਿਆ ਜਿਸ ਦੀ ਉਡਾਣ ਸੀਮਾ 1200 ਕਿਲੋਮੀਟਰ ਤੱਕ ਜਾ ਪਹੁੰਚੀ। ਇੱਥੇ ਇਹ ਦੱਸਣਾ ਜਰੂਰੀ ਹੋਵੇਗਾ ਕਿ R-S ਰਾਹੀਂ ਪਸ਼ੂਆਂ, ਖਾਸ ਤੌਰ ਤੇ ਕੁੱਤਿਆਂ ਨੂੰ ਪੁਲਾੜ ਵਿੱਚ ਲਿਜਾਇਆ ਗਿਆ ਤਾਂ ਕਿ ਉੱਚਾਈ ਦਾ ਜੀਵਨ ਉੱਪਰ ਪ੍ਰਭਾਵ ਪਰਖਿਆ ਜਾ ਸਕੇ। ਬਾਅਦ ਵਿੱਚ R-7 ਤੱਕ ਪਹੁੰਚਦੇ-ਪਹੁੰਚਦੇ ਖ਼ਪਤ ਹੋਣ ਵਾਲੇ ਊਰਜਾ ਸ੍ਰੋਤਾਂ ਜਿਵੇਂ ਤੇਲ ਆਦਿ ਦੀ ਵੀ ਬਹੁਤ ਬੱਚਤ ਕੀਤੀ ਗਈ। ਸੋਵੀਅਤ ਵਿਗਿਆਨੀਆਂ ਦਾ ਇੱਕ ਦਲ, ਉਸ ਦੀ ਉੱਪਗ੍ਰਹਿ ਪ੍ਰਯੋਜਨਾ ਨਾਲ ਜੁੜ ਗਿਆ ਤੇ ਇਸ ਤਰ੍ਹਾਂ ਕੋਰੋਲੇਵ ਦਾ ਪੁਲਾੜ ਵਿੱਚ ਉੱਪਗ੍ਰਹਿ ਛੱਡਣ ਦਾ ਸੁਪਨਾ 1957 ਵਿੱਚ ਸਪੂਤਨਿਕ ਉੱਪਗ੍ਰਹਿ ਨਾਲ ਪੂਰਾ ਹੋਇਆ। ਇਤਿਹਾਸਕ ਸਪੂਤਨਿਕ ਤੋਂ ਬਾਅਦ ਵੋਸੋਤਕ-1 ਉੱਪਗ੍ਰਹਿ ਛੱਡਿਆ ਗਿਆ ਜਿਸ **ਵਿੱਚ ਯੂਰੀ ਗਾਗਰਿਨ ਗਿਆ ਤੇ ਦੁਨੀਆਂ ਦਾ ਪਹਿਲਾ ਪੁਲਾੜ ਯਾਤਰੀ ਬਣਿਆ**। ਵੋਸਤੋਕ ਦਾ ਅਰਥ ਹੁੰਦਾ ਹੈ ਸਵੇਰ ਦਾ ਸਮਾਂ। ਵੋਸਤੋਕ ਇੱਕ ਜਾਂ ਦੋ ਯਾਤਰੀਆਂ ਨੂੰ ਲੈ ਕੇ ਜਾ ਸਕਦਾ ਸੀ। ਉਸ ਤੋਂ ਬਾਅਦ ਛੱਡੇ ਗਏ ਉੱਪਗ੍ਰਹਿ ਵੋਸਖ਼ੋਦ ਦੀ ਸਮਰੱਥਾ 3 ਯਾਤਰੀਆਂ ਦੀ ਸੀ। ਵੋਸਖ਼ੋਦ ਦਾ ਅਰਥ ਹੈ ਸੂਰਜ ਉਦੈ। 1963 ਤੋਂ 1976 ਤੱਕ ਇਸ ਰਾਕੇਟ ਨੂੰ 300 ਵਾਰ ਵਰਤਿਆ ਗਿਆ। ਇਸ ਵਿੱਚ ਮਨੁੱਖ਼ ਸਮੇਤ ਅਤੇ ਮਨੁੱਖ ਰਹਿਤ ਦੋਨੋ ਤਰ੍ਹਾਂ ਦੀਆਂ ਉਡਾਣਾਂ ਸ਼ਾਮਲ ਸਨ। ਉਸ ਤੋਂ ਬਾਅਦ ਵਿਕਸਤ ਕੀਤੇ ਗਏ ਸੋਯੂਜ ਰਾਕੇਟ ਦਾ ਅੱਜ ਤੱਕ ਇਸਤੇਮਾਲ ਹੋ ਰਿਹਾ ਹੈ। ਇਸ ਦੁਆਰਾ ਅੰਤਰਰਾਸ਼ਟਰੀ ਪੁਲਾੜ ਕੇਂਦਰ ਤੱਕ ਸਮਾਨ ਭੇਜਿਆ ਜਾਂਦਾ ਹੈ ਅਤੇ ਇਸ ਵਿੱਚ ਕੋਈ ਵੀ ਆਦਮੀ ਨਹੀਂ ਜਾਂਦਾ। ਇਸ ਤਰ੍ਹਾਂ ਸੁਰੱਖਿਆ ਕਾਰਣਾਂ ਕਰਕੇ ਕੋਰੋਲੇਵ ਨੇ ਫੂਕ-ਫੂਕ ਕੇ ਕਦਮ ਵਧਾਏ ਤੇ ਉਸ ਦੇ ਡਿਜ਼ਾਈਨ ਹੌਲੀ-ਹੌਲੀ ਸਿਰੇ ਚੜ੍ਹੇ।

ਸੋਵੀਅਤ ਪੁਲਾੜ ਪ੍ਰੋਗਰਾਮ ਬੜੀ ਸਾਵਧਾਨੀ ਨਾਲ ਚਲਾਇਆ ਗਿਆ। ਜਦੋਂ ਰੂਸ ਨੇ ਲੂਨਾ-1, ਲੂਨਾ-2 ਅਤੇ ਲੂਨਾ-3 ਪੁਲਾੜੀ ਗੱਡੀਆਂ ਰਾਹੀਂ ਚੰਦਰਮਾ ਦੀ ਨਿਗਰਾਨੀ ਦਾ ਕੰਮ ਪੂਰਾ ਕਰ ਲਿਆ ਤਾਂ ਚੰਦਰਮਾ ਤੇ ਉੱਤਰਨ ਦਾ ਇੱਕ ਸੁਤੰਤਰ ਅਭਿਆਨ ਚਲਾਇਆ ਗਿਆ। ਵੋਸਤੋਕ ਅਤੇ ਵੋਸਖ਼ੋਦ ਦੀ ਵਰਤੋਂ ਨਾਲ ਇਹ ਸਿੱਧ ਹੋ ਚੁੱਕਿਆ ਹੈ ਕਿ ਪੁਲਾੜ ਵਿੱਚ ਬੰਦੇ ਭੇਜਣਾ ਸੰਭਵ ਹੈ। ਦੂਜਾ ਨਿਸ਼ਾਨਾ ਇਹ ਸੀ ਕਿ ਇੱਕ ਇਹੋ ਜਿਹਾ ਪੁਲਾੜ ਵਾਹਨ ਬਣਾਇਆ ਜਾਵੇ ਜੋ ਚੰਦਰਮਾ ਦੇ ਚਾਰ ਅਰਬ ਸਾਲ ਤੋਂ ਜੰਮ ਚੁੱਕੀ ਧੂੜ ਵਿੱਚ ਹੌਲੀ ਜਿਹੀ ਉੱਤਰੇ ਪਰ ਉਸ ਵਿੱਚ ਧਸ ਨਾ ਜਾਏ। ਇਸ ਕੰਮ ਲਈ ਕੋਰੋਲੇਵ ਅਤੇ ਉਸ ਦੇ ਸਾਥੀ N-1 ਨਾਂ ਦਾ ਵਾਹਨ ਬਣਾਉਣ ਵਿੱਚ ਜੁਟ ਗਏ ਪਰ ਇਹ ਵਾਹਨ ਕਦੇ ਵੀ ਸਫ਼ਲ ਉਡਾਣ ਨਹੀਂ ਭਰ ਪਾਇਆ।

59 ਸਾਲ ਦੀ ਉਮਰ ਵਿੱਚ ਕੋਰੋਲੇਵ ਦੀ ਅਚਾਨਕ ਮੌਤ ਹੋ ਗਈ। ਚੰਦਰਮਾ ਉੱਪਰ ਮਨੁੱਖ਼ ਨੂੰ ਉਤਾਰਨ ਦੀ ਸਫ਼ਲਤਾ ਨੂੰ ਉਹ ਜਿਉਂਦੇ ਜੀਅ ਨਹੀਂ ਦੇਖ ਸਕਿਆ। ਉਸ ਦੀ ਅਦਭੁੱਤ ਪ੍ਰਤਿਭਾ ਦੇ ਸਦਕਾ ਪੁਲਾੜ ਵਿੱਚ ਭੇਜੇ ਜਾ ਚੁੱਕੇ ਸੋਯੂਜ ਯਾਨ ਨੇ 2006 ਵਿੱਚ 40 ਸਾਲ ਪੂਰੇ ਕਰ ਲਏ ਹਨ। ਇਹ ਦੁਨੀਆਂ ਵਿੱਚ ਸਭ ਤੋਂ ਵੱਧ ਇਸਤੇਮਾਲ ਕੀਤੇ ਗਏ ਪੁਲਾੜੀ ਵਾਹਨਾਂ ਵਿੱਚੋਂ ਇੱਕ ਹੈ ਅਤੇ ਹੁਣ ਤੱਕ ਸਭ ਤੋਂ ਵੱਧ (1700 ਤੋਂ ਵੱਧ) ਉਡਾਣਾਂ ਭਰ ਚੁੱਕਾ ਹੈ। ਇਸ ਦਾ

...ਬਾਕੀ ਸਫ਼ਾ 25 'ਤੇ

# ਟੂਣੇ ਦਾ ਡਰ

**ਰਾਮ ਸਰੂਪ ਅਣਖ਼ੀ**

ਚੇਤ ਰਾਮ ਮੇਰੀ ਮਾਸੀ ਦਾ ਮੁੰਡਾ ਸੀ। ਜਦੋਂ ਉਹ ਸਾਡੇ ਪਿੰਡ ਆ ਕੇ ਰਹਿਣ ਲੱਗਿਆ, ਉਦੋਂ ਮੇਰੀ ਉਮਰ ਅਠਾਰਾਂ-ਵੀਹ ਸਾਲ ਦੀ ਸਾਲ ਦੀ ਹੋਵੇਗੀ। ਮੇਰਾ ਬਾਪੂ ਅਤੇ ਚਾਚਾ ਖੇਤੀ ਦਾ ਕੰਮ ਕਰਦੇ ਸਨ। ਚੇਤ ਰਾਮ ਵੀ ਉਨ੍ਹਾਂ ਨਾਲ ਖੇਤੀ ਦਾ ਕੰਮ ਕਰਨ ਲੱਗਿਆ। ਖੇਤੀ ਦੇ ਕੰਮ ਵਿੱਚ ਚੇਤੂ ਬਾਪੂ ਦੀ ਮਦਦ ਹੀ ਨਹੀਂ ਕਰਦਾ ਸੀ ਸਗੋਂ ਬਾਪੂ ਤੋਂ ਖ਼ੇਤੀ ਦੇ ਢੰਗ ਤਰੀਕੇ ਵੀ ਸਿੱਖਦਾ ਜਾ ਰਿਹਾ ਸੀ। ਚਾਚਾ ਉਪਰਲਾ ਕੰਮ ਤਾਂ ਕਰਦਾ ਪਰ ਹਲ ਉਹ ਨਹੀਂ ਵਾਹੁੰਦਾ ਸੀ। ਉਹਨੂੰ ਕਬੂਤਰ ਰੱਖਣ ਦਾ ਸ਼ੌਂਕ ਵਧੇਰੇ ਸੀ। ਚੇਤੂ ਹਲ ਵੀ ਵਾਹੁੰਦਾ, ਉਹ ਬੀਜ ਬੀਜਣੇ ਵੀ ਸਿੱਖ ਗਿਆ ਸੀ, ਸਾਰੇ ਔਖੇ ਕੰਮ ਕਰਦਾ। ਬਾਪੂ ਨੂੰ ਉਹਦਾ ਬਹੁਤ ਸਹਾਰਾ ਸੀ।

ਚੇਤ ਰਾਮ ਪੰਜਾਬੀ ਜਾਣਦਾ ਅਤੇ ਪ੍ਰੀਤ ਕਹਾਣੀਆਂ ਦੇ ਕਿੱਸੇ ਪੜ੍ਹਦਾ-ਗਾ ਕੇ ਅਤੇ ਗਲ ਵਿੱਚ ਰੁਦਨ ਜਿਹਾ ਭਰਕੇ। ਮੈਨੂੰ ਉਹ ਚੰਗਾ ਲੱਗਦਾ। ਮੈਨੂੰ ਉਹ ਪਿਆਰ ਵੀ ਬੇਹੱਦ ਕਰਦਾ। ਮੈਨੂੰ ਉਹ ਕਿੱਸਾ ਪੜ੍ਹਦਾ ਬਹੁਤ ਸੋਹਣਾ ਲੱਗਦਾ। ਮੇਰੀ ਉਮਰ ਉਸ ਵੇਲੇ ਸੱਤ-ਅੱਠ ਸਾਲਾਂ ਦੀ ਮਸਾਂ ਹੋਵੇਗੀ। ਜਦੋਂ ਚੇਤ ਰਾਮ ਕੰਮ ਤੋਂ ਵਿਹਲਾ ਹੁੰਦਾ ਮੈਂ ਉਹਦੇ ਨਾਲ ਹੀ ਰਹਿੰਦਾ ਸੀ। ਮੈਨੂੰ ਉਹਦੀਆਂ ਗੱਲਾਂ ਚੰਗੀਆਂ ਲੱਗਦੀਆਂ ਪਰ ਇੱਕ ਦਿਨ ਉਹਨੇ ਮੈਨੂੰ ਹੈਰਾਨ ਪ੍ਰੇਸ਼ਾਨ ਹੀ ਕਰ ਦਿੱਤਾ। ਉਹਦੇ ਕੋਲੋਂ ਮੈਨੂੰ ਅਜਿਹੀ ਆਸ ਨਹੀਂ ਸੀ।

ਉਸ ਦਿਨ ਹਾਲੇ ਉਹ ਖੇਤ ਨਹੀਂ ਗਿਆ ਸੀ। ਨਿੱਤ ਵਾਂਗ ਹੀ ਬੇਬੇ ਨੇ ਸਾਨੂੰ ਤੜਕੇ ਦੀ ਚਾਹ ਦਿੱਤੀ। ਅਸੀਂ ਟੋਭੇ ਵੱਲ ਖੇਤਾਂ ਨੂੰ ਤੁਰ ਪਏ। ਮੈਨੂੰ ਉਹ ਨਿੱਕੀਆਂ-ਨਿੱਕੀਆਂ ਗੱਲਾਂ ਦੱਸਦਾ ਸਿਖਾਉਂਦਾ ਰਹਿੰਦਾ ਸੀ। ਉਸ ਦਿਨ ਸਵੇਰੇ-ਸਵੇਰੇ ਚੁਰਾਹੇ ਵਿੱਚ ਕਿਸੇ ਦਾ ਟੂਣਾ ਕੀਤਾ ਪਿਆ ਸੀ। ਕੋਰੇ ਕੁੱਜੇ ਵਿੱਚ ਕੱਚਾ ਦੁੱਧ ਸੀ। ਚੇਤ ਰਾਮ ਨੇ ਕੋਰੇ ਕੁੱਜੇ ਨੂੰ ਹੱਥ ਪਾਇਆ ਤਾਂ ਮੇਰਾ ਕਾਲਜਾ ਹਿੱਲ ਗਿਆ। ਜਿਵੇਂ ਚੇਤ ਰਾਮ ਨੇ ਇਹ ਕੋਈ ਬੱਜਰ ਭੁੱਲ ਕੀਤੀ ਹੋਵੇ। ਲੱਗਿਆ, ਹੁਣ ਉਹ ਜਿਉਂਦਾ ਨਹੀਂ ਰਹਿ ਸਕੇਗਾ। ਕਿਸੇ ਭੂਤ-ਪ੍ਰੇਤ ਦੀ ਉਹ ਨੂੰ ਕਸਰ ਹੋ ਜਾਵੇਗੀ। ਉਹਨੂੰ ਪਹਿਲਾਂ ਬੁਖ਼ਾਰ ਚੜ੍ਹੇਗਾ ਅਤੇ ਫਿਰ ਉਹ ਗੁੰਮ-ਸੁੰਮ ਹੋ ਕੇ ਪ੍ਰਾਣ ਤਿਆਗ ਦੇਵੇਗਾ। ਮੇਰੀ ਮਾਂ ਮੈਨੂੰ ਅਜਿਹੀ ਸਿੱਖਿਆ ਹੀ ਦਿੰਦੀ ਰਹਿੰਦੀ ਸੀ। ਹਨ੍ਹੇਰੇ ਵਿੱਚ ਜਾਣ ਤੋਂ ਰੋਕਦੀ, ਅਖ਼ੇ ਹਨੇਰੇ ਵਿੱਚ ਭੂਤ ਬੈਠੀ ਹੁੰਦੀ ਹੈ। ਭੂਤ ਬੰਦੇ ਨੂੰ ਚਿੰਬੜ ਜਾਂਦੀ ਹੈ ਅਤੇ ਫਿਰ ਬੰਦੇ ਦੀ ਮੌਤ ਹੋ ਜਾਂਦੀ ਹੈ। ਮਾਂ ਦੇ ਡਰਾਏ ਹੋਏ ਨੂੰ ਮੈਨੂੰ ਹਨੇਰੇ ਵਿੱਚੋਂ ਭੂਤ ਦੇ ਆਕਾਰ ਦਿਖਾਈ ਦਿੰਦੇ।

ਚੇਤ ਰਾਮ ਨੇ ਕੋਰੇ ਕੁੱਜੇ ਦਾ ਦੁੱਧ ਪਰ੍ਹਾਂ ਡੋਲ੍ਹਿਆ ਤਾਂ ਵਿੱਚੋਂ ਪੈਸੇ ਨਿਕਲ ਆਏ, ਪੂਰੇ ਪੰਜ ਪੈਸੇ। ਇੱਕ ਆਨਾ ਤੇ ਇੱਕ ਪੈਸਾ, ਪੂਰੇ ਪੰਜ ਪੈਸੇ। ਪੈਸੇ ਉਹਨੇ ਆਪਣੀ ਜੇਬ ਵਿੱਚ ਪਾ ਲਏ ਕਹਿੰਦਾ, "ਇਹਨਾਂ ਦੇ ਰਿਉੜੀਆਂ ਪਤਾਸੇ ਲੈ ਕੇ ਖਾਵਾਂਗੇ।"

ਮੈਂ ਹੈਰਾਨ ਖੜ੍ਹਾ ਉਹਦੇ ਵੱਲ ਦੇਖੀ ਜਾ ਰਿਹਾ ਸੀ। ਸੋਚ ਰਿਹਾ ਸੀ, ਕਿਉਂ ਆਇਆ ਮੈਂ ਇਹਦੇ ਨਾਲ। ਡਰ ਰਿਹਾ ਸੀ ਕਿ ਘਰ ਜਾ ਕੇ ਜਦੋਂ ਮੈਂ ਬੇਬੇ ਨੂੰ ਇਹ ਸਭ ਦੱਸਾਂਗਾ ਤਾਂ ਉਹ ਚੇਤੂ ਨੂੰ ਗਾਲ੍ਹਾਂ ਦੇਵੇਗੀ ਅਤੇ ਮੈਨੂੰ ਵੀ। ਆਖੇਗੀ, "ਏਹੋ ਜਿਹੜੇ ਕਿੱਤੇ ਕਰਨੇ ਹੁੰਦੇ ਤਾਂ ਸਰੂਪ ਨੂੰ ਨਾਲ ਲੈ ਕੇ ਨਾ ਜਾਇਆ ਕਰ, ਦਾਦੇ ਮਘੌਣਿਆ, ਆਵਦੇ ਪਿੰਡ ਵੀ ਇਹੀ ਕੁਚੱਜੇ ਕੰਮ ਕਰਦਾ ਹੋਏਂਗਾ, ਤਾਂ ਹੀ ਫਿਰਦੈਂ ਨਾ ਘਰੋਂ ਕੱਢਿਆ-ਵੱਢਿਆ ਮਾਂ ਦਾ। ਹਾਏ ਵੇ ਚੰਦਰਿਆ, ਤੇਰਾ ਕਿਹੜੇ ਜੁਗ ਭਲਾ ਹੋਊਗਾ।" ਮੈਨੂੰ ਮੇਰੀ ਮਾਂ ਦੇ ਬੋਲ ਪਹਿਲਾਂ ਹੀ ਉੱਥੇ ਚੁਰਾਹੇ ਉੱਤੇ ਸੁਣ ਰਹੇ ਸਨ।

ਟੂਣੇ 'ਚ ਸਣ ਦੀ ਜੂੜੀ ਸੀ, ਉਹ ਵੀ ਚੇਤੂ ਨੇ ਚੁੱਕ ਲਈ ਕਹਿੰਦਾ, "ਇਹਦਾ ਰੱਸਾ ਵੱਟਾਂਗੇ, ਕੰਮ ਆਊ ਕਿਸੇ ਪਸ਼ੂ ਦੇ।" ਸਾਬਣ ਦੀ ਟਿੱਕੀ ਸੀ, ਕੱਪੜੇ ਧੋਣ ਵਾਲੀ, ਉਹ ਵੀ ਉਸਨੇ ਚੁੱਕ ਲਈ ਤੇ ਕੁੜਤੇ ਦੇ ਗੀਝੇ ਵਿੱਚ ਪਾ ਲਈ। ਸਾਬਣ ਨਵੀਂ ਨਹੀਂ ਸੀ। ਲੱਗਦਾ ਸੀ ਜਿਵੇਂ ਉਹਦੇ ਨਾਲ ਇੱਕ ਵਾਰ ਕੱਪੜੇ ਧੋਤੇ ਹੋਏ ਹੋਣ। ਘਸੀ ਹੋਈ ਲੱਗਦੀ ਸੀ। ਟੂਣੇ ਵਾਲੀ ਥਾਂ ਸਰ੍ਹੋਂ ਦਾ ਤੇਲ ਅਤੇ ਲਾਲ ਰੰਗ ਡੁੱਲਿਆ ਪਿਆ ਸੀ। ਸਤਨਾਜਾ ਵੀ ਸੀ, ਜਾਣੀ ਕਿ ਸੱਤ ਕਿਸਮ ਦਾ ਅਨਾਜ। ਕਣਕ, ਮੱਕੀ, ਛੋਲੇ, ਬਾਜਰਾ, ਮੋਠ, ਮੂੰਗੀ, ਜੁਆਰ ਦੇ ਦਾਣੇ।

ਅਸੀਂ ਘਰ ਨੂੰ ਤੁਰ ਪਏ। ਮੈਂ ਚੇਤ ਰਾਮ ਤੋਂ ਅਲੱਗ ਹੋ ਕੇ ਤੁਰ ਰਿਹਾ ਸੀ। ਹੁਣ ਮੇਰੇ ਲਈ ਉਹ ਖ਼ਤਰਨਾਕ ਅਤੇ ਖੌਫ਼ਨਾਕ ਬੰਦਾ ਸੀ। ਮੈਂ ਚਾਹੁੰਦਾ ਸੀ, ਅਸੀਂ ਛੇਤੀ ਘਰ ਪਹੁੰਚੀਏ ਅਤੇ ਮੈਂ ਬੇਬੇ ਨੂੰ ਜਾ ਕੇ ਸਾਰੀ ਗੱਲ ਦੱਸਾਂ ਪਰ ਚੇਤੂ ਮੈਨੂੰ ਬਾਹਰਲੇ ਘਰ ਲੈ ਗਿਆ। ਬਾਹਰਲੇ ਘਰ ਸਾਡੇ ਡੰਗਰ-ਪਸ਼ੂ ਬੰਨ੍ਹੇ ਹੁੰਦੇ ਸਨ। ਉੱਥੇ ਹੀ ਤੂੜੀ ਵਾਲਾ ਕੋਠਾ ਸੀ। ਕੁਤਰੇ ਵਾਲੀ ਮਸ਼ੀਨ ਸੀ। ਉੱਥੇ ਹੀ ਰੂੜੀ ਸੀ ਅਤੇ ਬੇਬੇ ਉੱਥੇ ਬਾਹਰਲੇ ਘਰ ਹੀ ਪਾਥੀਆਂ ਪੱਥਦੀ ਹੁੰਦੀ। ਚੇਤੂ ਨੇ ਟੂਣੇ ਵਾਲੀ ਸਣ ਦੀ ਜੂੜੀ ਇੱਕ ਕਿੱਲੇ ਉੱਤੇ ਟੰਗ ਦਿੱਤੀ ਅਤੇ ਆਪਣੇ ਗੀਝੇ ਵਿੱਚੋਂ ਕੱਢ ਕੇ ਸਾਬਣ ਦੀ ਟਿੱਕੀ ਤੂੜੀ ਵਾਲੇ ਕੋਠੇ ਦੇ ਇੱਕ ਆਲੇ ਵਿੱਚ ਰੱਖ ਦਿੱਤੀ। ਮੈਨੂੰ ਨਾਲ ਲੈ ਕੇ ਉਹ ਬਾਜ਼ਾਰ ਵਿੱਚ ਭੋਲੂ ਬਾਣੀਏ ਦੀ ਹੱਟੀ ਉੱਤੇ ਗਿਆ ਅਤੇ ਜੇਬ ਵਿੱਚੋਂ ਕੱਢਕੇ ਪੰਜ ਪੈਸਿਆਂ ਦੀਆਂ ਰਿਉੜੀਆਂ ਅਤੇ ਪਤਾਸੇ ਖਰੀਦ ਲਏ। ਕੜੱਕ-ਕੜੱਕ ਕਰਕੇ ਉਨ੍ਹਾਂ ਨੂੰ ਖਾਣ ਲੱਗਿਆ। ਕੁਝ ਰਿਉੜੀਆਂ ਪਤਾਸੇ ਮੈਨੂੰ ਵੀ ਦਿੱਤੇ। ਕਹਿੰਦਾ, "ਤੂੰ ਵੀ ਖਾ" ਉਹ ਖਾ ਰਿਹਾ ਸੀ ਤਾਂ ਮੈਂ ਵੀ ਖਾਣ ਲੱਗਿਆ। ਇਹ ਰਿਉੜੀਆਂ ਪਤਾਸੇ ਟੂਣੇ ਵਾਲੇ ਕਦੋਂ ਸਨ, ਇਹ ਤਾਂ ਭੋਲੂ ਦੀ ਹੱਟੀ ਦੇ ਰਿਉੜੀਆਂ ਪਤਾਸੇ ਸਨ।

ਜਦੋਂ ਅਸੀਂ ਘਰ ਨੂੰ ਵਾਪਸ ਆ ਰਹੇ ਸੀ ਤਾਂ ਚੇਤ ਰਾਮ ਨੇ ਮੈਨੂੰ ਤਾੜਿਆ, "ਲੀਲਿਆ, ਬੇਬੇ ਨੂੰ ਨਾ ਦੱਸੀਂ ਓਏ, ਮਾਰੂਗੀ ਆਪਾਂ ਨੂੰ" ਰਿਉੜੀਆਂ ਪਤਾਸੇ ਤਾਂ ਮੈਂ ਵੀ ਖਾਧੇ ਸਨ। ਮੈਂ ਡਰ ਗਿਆ ਅਤੇ ਬੇਬੇ ਨੂੰ ਨਹੀਂ ਦੱਸਿਆ।

ਭੋਲੂ ਦੀ ਹੱਟੀ ਤੋਂ ਮੁੜਦਾ ਅਤੇ ਰਿਉੜੀਆਂ ਪਤਾਸੇ ਖਾਂਦਾ ਉਹ ਮੈਨੂੰ ਦੱਸਦਾ ਆਇਆ, "ਉਹ ਟੂਣਾ-ਮਾਣਾ ਕੋਈ ਚੀਜ਼ ਨਹੀਂ ਹੁੰਦਾ। ਇਹ ਪੈਸੇ, ਸਣ, ਸਾਬਣ ਉਹੀ ਚੀਜ਼ ਨੇ, ਜਿਹੜੀਆਂ ਆਪਣੇ ਸਾਰੇ ਘਰਾਂ ਵਿੱਚ ਹੁੰਦੀਆਂ ਹਨ। ਆਪਾਂ ਇਹ ਚੁੱਕ ਲਿਆਏ ਫ਼ੇਰ ਕੀ ਹੋ ਗਿਆ। ਕਿਸੇ ਨੂੰ ਕੁਝ ਨਹੀਂ ਹੁੰਦਾ, ਇਹ ਚੁੱਕੇ ਤੋਂ, ਤੂੰ ਡਰੀਂ ਨਾ। ਦੇਖ, ਮੈਂ ਨਹੀਂ ਡਰਦਾ। ਚੀਜ਼ਾਂ ਤਾਂ ਇਹ ਮੈਂ ਚੁੱਕੀਆਂ ਮੈਨੂੰ ਕੁਝ ਨਹੀਂ ਹੁੰਦਾ। ਤੂੰ ਰਿਉੜੀਆਂ-ਪਤਾਸੇ ਲਏ, ਤੈਨੂੰ ਵੀ ਕੁਝ ਨਹੀਂ ਹੁੰਦਾ। ਤੂੰ ਡਰੀਂ ਨਾ ਪਰ ਬੇਬੇ ਨੂੰ ਦੱਸਣਾ ਨਹੀਂ, ਨਹੀਂ ਤਾਂ ਮਾਰੂਗੀ ਆਪਾਂ ਦੋਵਾਂ ਨੂੰ।"



ਪਹਿਲਾਂ ਮੈਂ ਹਮੇਸ਼ਾ ਹੀ ਚੇਤ ਰਾਮ ਨਾਲ ਉਹਦੇ ਮੰਜੇ ਉੱਤੇ ਸੌਂਦਾ ਹੁੰਦਾ ਸੀ ਪਰ ਉਸ ਰਾਤ ਮੈਂ ਉਹਦੇ ਮੰਜੇ ਉੱਤੇ ਨਹੀਂ ਗਿਆ। ਬੇਬੇ ਨਾਲ ਪੈ ਗਿਆ, ਬੇਬੇ ਨਾਲ ਪਹਿਲਾਂ ਵੀ ਪੈਂਦਾ ਹੁੰਦਾ ਸੀ। ਬੇਬੇ ਪੁੱਛਣ ਲੱਗੀ, "ਅੱਜ ਕੀ ਗੱਲ ਹੋ ਗਈ ਵੇ ਤੈਨੂੰ, ਚੇਤੂ ਨਾਲ ਨਹੀਂ ਪਿਆ ਅੱਜ?"

"ਉਈਂ ਬੱਸ!" ਮੈਂ ਬੇਬੇ ਨੂੰ ਕੁਝ ਵੀ ਨਹੀਂ ਦੱਸਿਆ। ਬੇਬੇ ਦੀ ਮੇਰੇ ਵੱਲ ਪਿੱਠ ਸੀ। ਉਹਦੇ ਮੋਢੇ ਉੱਤੇ ਇੱਕ ਹੱਥ ਰੱਖਿਆ ਅਤੇ ਸੌਂ ਗਿਆ। ਬੇਬੇ ਦੇ ਮੋਢੇ ਉੱਤੇ ਹੱਥ ਰੱਖਕੇ ਜਿਵੇਂ ਮੈਨੂੰ ਕੋਈ ਸਹਾਰਾ ਮਿਲਿਆ ਹੋਵੇ। ਜਿਵੇਂ ਮੈਨੂੰ ਉਹਦਾ ਕੋਈ ਧਰਵਾਸ ਹੋਵੇ, ਬੇਬੇ ਦੇ ਮੋਢੇ ਉੱਤੇ ਹੱਥ ਰੱਖਣ ਨਾਲ ਜਿਵੇਂ ਮੇਰਾ ਕੋਈ ਬਚਾਓ ਹੋ ਰਿਹਾ ਹੋਵੇ।

ਰਿਉੜੀਆਂ ਪਤਾਸੇ ਤਾਂ ਮੈਂ ਖਾ ਲਏ। ਚੇਤ ਰਾਮ ਨੇ ਮੈਨੂੰ ਖ਼ਾਸਾ ਸਮਝਾਇਆ ਸੀ ਕਿ ਉਹ ਟੂਣੇ-ਮਾਣੇ ਕੋਈ ਚੀਜ਼ ਨਹੀਂ ਹੁੰਦੀ। ਇਨ੍ਹਾਂ ਤੋਂ ਡਰਨਾ ਨਹੀਂ ਚਾਹੀਦਾ ਪਰ ਮੇਰਾ ਦਿਲ ਹਾਲੇ ਵੀ ਕੰਬ ਰਿਹਾ ਸੀ। ਮੈਨੂੰ ਡਰ ਸੀ ਕਿ ਰਾਤ ਨੂੰ ਕੋਈ ਭੂਤ ਆਵੇਗੀ ਅਤੇ ਚੇਤੂ ਨੂੰ ਖਾ ਜਾਵੇਗੀ। ਚੇਤੂ ਤੜਕੇ ਨੂੰ ਮਰਿਆ ਪਿਆ ਹੋਵੇਗਾ। ਚੰਗਾ ਹੋਇਆ ਕਿ ਮੈਂ ਬੇਬੇ ਨਾਲ ਆ ਪਿਆ ਹਾਂ, ਨਹੀਂ ਤਾਂ ਮੈਨੂੰ ਵੀ ਪੂਰਾ ਡਰ ਸੀ।

ਮੈਂ ਅੱਧੀ ਰਾਤ ਉੱਠਕੇ ਮੰਜੇ ਉੱਤੇ ਬੈਠ ਗਿਆ। ਅਚਾਨਕ ਮੇਰੀ ਜਾਗ ਖੁੱਲ੍ਹੀ ਸੀ। ਕੋਈ ਡਰ ਰਿਹਾ ਲੱਗਿਆ ਅਤੇ ਭੜਕ ਦੇ ਕੇ ਅੱਖ ਖੁੱਲ੍ਹ ਗਈ। ਬੇਬੇ ਨੇ ਦੇਖਿਆ, ਮੈਂ ਤਾਂ ਬੈਠਾ ਹਾਂ, ਮੱਥੇ ਉੱਤੇ ਹੱਥ ਧਰੀ ਬੋਲੀ, "ਵੇ ਕੀ ਹੋ ਗਿਆ ਤੈਨੂੰ? ਕੋਈ ਮਾੜਾ ਸੁਫ਼ਨਾ ਆਇਆ ਸੀ?"

"ਕੁਝ ਨ੍ਹੀਂ" ਮੈਂ ਹੌਲੀ ਜਿਹੇ ਕਿਹਾ ਅਤੇ ਮੁੜਕੇ ਪੈ ਗਿਆ। ਮੈਨੂੰ ਨੀਂਦ ਨ੍ਹੀਂ ਆ ਰਹੀ ਸੀ। ਵਾਰ-ਵਾਰ ਮੇਰਾ ਧਿਆਨ ਪਰ੍ਹਾਂ ਕਿਧਰੇ ਚੇਤੂ ਦੇ ਮੰਜੇ ਵੱਲ ਸੀ। ਪਤਾ ਨਹੀਂ, ਉਹਦੇ ਨਾਲ ਕੀ ਬੀਤੀ ਹੋਵੇਗੀ? ਤੇ ਫਿਰ ਹੌਲੀ-ਹੌਲੀ ਮੇਰੀਆਂ ਅੱਖਾਂ ਮਿਚਣ ਲੱਗੀਆਂ।

ਸਵੇਰੇ ਵੀ ਮੈਂ ਸਦੇਹਾਂ ਹੀ ਜਾਗ ਪਿਆ। ਕਾਹਲ ਨਾਲ ਉੱਠਕੇ ਚੇਤ ਰਾਮ ਨੂੰ ਦੇਖਣ ਗਿਆ। ਉਹ ਚਾਹ ਪੀ ਚੁੱਕਿਆ ਸੀ ਅਤੇ ਬਾਪੂ ਨਾਲ ਖੇਤ ਨੂੰ ਜਾਣ ਦੀ ਤਿਆਰੀ ਕਰਦਾ ਫਿਰਦਾ ਸੀ। ਉਹ ਤਾਂ ਚੰਗਾ-ਭਲਾ ਸੀ। ਉਹਨੂੰ ਕੁਝ ਵੀ ਨਹੀਂ ਹੋਇਆ ਸੀ। ਮੈਂ ਉਹ ਦੇ ਕੋਲ ਜਾ ਕੇ ਖੜ੍ਹਾ ਹੋਇਆ ਤਾਂ ਉਹ ਪੂਰਾ ਮੂੰਹ ਖੋਲ੍ਹਕੇ ਹੱਸਣ ਲੱਗਿਆ, ਚੱਲੀਏ ਖੇਤ ਨੂੰ? ਮੇਰਾ ਰੰਗ ਥੋੜ੍ਹਾ ਪੱਕਾ ਸੀ। ਇਸ ਕਰਕੇ ਪਿਆਰ ਨਾਲ ਮੈਨੂੰ ਲੀਲਾ ਆਖਦਾ ਹੁੰਦਾ। ਲੀਲਾ ਯਾਨੀ ਨੀਲਾ।

ਮੈਂ ਜਵਾਬ ਦਿੱਤਾ, "ਨਾ, ਮੈਂ ਤਾਂ ਘਰੇ ਈ ਖੇਡੂੰਗਾ"

ਚਾਰ-ਪੰਜ ਦਿਨਾਂ ਤੱਕ ਮੇਰੇ ਮਨ ਵਿੱਚੋਂ ਟੂਣੇ ਦੀਆਂ ਚੀਜ਼ਾਂ ਚੁੱਕਣ ਅਤੇ ਰਿਉੜੀਆਂ ਪਤਾਸੇ ਖਾਣ ਦੀ ਗੱਲ ਦੂਰ ਹੋਣ ਲੱਗੀ। ਜਿਵੇਂ ਇਹ ਕੁਝ ਕਦੇ ਵਾਪਰਿਆ ਹੀ ਨਹੀਂ ਸੀ, ਜਿਵੇਂ ਕੋਈ ਡਰ ਵਾਲੀ ਗੱਲ ਨਹੀਂ ਸੀ।

ਫਿਰ ਤਾਂ ਅਜਿਹਾ ਸਿਲਸਿਲਾ ਚੱਲਿਆ ਕਿ ਅਸੀਂ ਦੋਵੇਂ ਇਕੱਠੇ ਹੀ ਟੂਣੇ ਵਾਲੀ ਥਾਂ ਤੇ ਧਾਵਾ ਬੋਲਦੇ, ਚੀਜ਼ਾਂ ਚੁੱਕ ਲੈਂਦੇ। ਪੈਸਿਆਂ ਦੀ ਕੋਈ ਚੀਜ਼ ਲੈ ਕੇ ਖਾ ਲੈਂਦੇ। ਕਦੇ-ਕਦੇ ਚਿੱਟੇ ਲੱਠੇ ਦਾ ਸਵਾ ਗਜ਼ ਕੱਪੜਾ ਵੀ ਮਿਲਦਾ, ਜੀਹਦਾ ਚੇਤ ਰਾਮ ਜਾਂਗੀਆਂ ਸਿਲਵਾ ਲੈਂਦਾ ਸੀ। ਇੱਕ ਵਾਰ ਮੈਂ ਵੀ ਆਪਣੀ ਨਿੱਕਰ ਬਣਵਾਈ ਸੀ।

ਚੇਤਰ ਰਾਮ ਇੱਕ ਵਾਰ ਹਨ੍ਹੇਰਾ ਪਏ ਤੋਂ ਮੈਨੂੰ ਸਿਵਿਆਂ ਵਿੱਚ ਵੀ ਲੈ ਕੇ ਗਿਆ ਸੀ। ਅਸੀਂ ਉੱਥੇ ਜਾ ਕੇ ਉੱਚੀ ਉੱਚੀ ਕੂਕਾਂ ਮਾਰੀਆਂ ਸਨ। ਕਿਧਰੇ ਕੋਈ ਭੂਤ ਪ੍ਰੇਤ ਨਹੀਂ ਸੀ। ਪਹਿਲਾਂ ਉਨ੍ਹੇ ਉੱਚੀ ਕੂਕ ਮਾਰੀ ਸੀ, ਫੇਰ ਮੈਂ। ਪਹਿਲਾਂ-ਪਹਿਲਾਂ ਤਾਂ ਮੈਨੂੰ ਆਪਣੇ ਹੀ ਉੱਚੇ ਬੋਲ ਤੋਂ ਡਰ ਲੱਗਿਆ ਸੀ ਪਰ ਫੇਰ ਮੈਂ ਹੌਂਸਲਾ ਫੜ੍ਹ ਲਿਆਸੀ। ਚੇਤ ਰਾਮ ਵਾਂਗ ਹੀ ਉੱਚਾ ਕੂਕਿਆ ਸਾਂ।

ਚੇਤ ਰਾਮ ਬਹੁਤੇ ਸਾਲ ਸਾਡੇ ਪਿੰਡ ਨਹੀਂ ਰਿਹਾ ਸੀ। ਉਹ ਪੁਲਿਸ ਵਿੱਚ ਭਰਤੀ ਹੋ ਗਿਆ ਅਤੇ ਫਿਰ ਉਹਦਾ ਵਿਆਹ ਹੋ ਗਿਆ। ਭੂਤਾਂ-ਪ੍ਰੇਤਾਂ ਦਾ ਭਰਮ ਤੋੜਨ ਲਈ ਜਿਹੜੀ ਸਿੱਖਿਆ ਉਸ ਤੋਂ ਮੈਨੂੰ ਮਿਲੀ, ਉਹ ਮੇਰੇ ਲਈ ਇੱਕ ਵੱਡਾ ਗਿਆਨ ਭੰਡਾਰ ਹੈ।

---

**ਸਫ਼ਾ 23 ਦੀ ਬਾਕੀ...**

ਮੂਲ ਡਿਜ਼ਾਈਨ ਬਹੁਤ ਪੁਰਾਣਾ ਹੈ ਪਰ ਆਪਣੀ ਘੱਟ ਲਾਗਤ ਕਾਰਣ ਅਤੇ ਭਰੋਸੇਯੋਗ ਹੋਣ ਕਾਰਣ ਇਸ ਦਾ ਕੋਈ ਸਾਨੀ ਨਹੀਂ। ਵਪਾਰਕ ਕੰਮਾਂ ਲਈ ਵਰਤੋਂ ਕਰਨ ਵਾਲਿਆਂ ਨੂੰ ਇਹ ਦੋਨੋ ਖ਼ੂਬੀਆਂ ਬੇਹੱਦ ਭਾਉਂਦੀਆਂ ਹਨ। ਜਦੋਂ ਅਮਰੀਕੀ ਪੁਲਾੜੀ ਗੱਡੀ ਚੈਲੇਂਜ਼ਰ ਦੇ ਦੁਰਘਟਨਾ ਗ੍ਰਸਤ ਹੋਣ ਨਾਲ ਅਮਰੀਕਾ ਦਾ ਪੁਲਾੜੀ ਪ੍ਰੋਗਰਾਮ ਠੱਪ ਹੋ ਗਿਆ ਸੀ ਤਾਂ ਸੋਯੂਜ ਹੀ ਸੀ ਜੋ 1 ਫਰਵਰੀ 2003 ਤੋਂ 26 ਜਨਵਰੀ 2005 ਤੱਕ ਅੰਤਰ ਰਾਸ਼ਟਰੀ ਪੁਲਾੜ ਕੇਂਦਰ ਤੱਕ ਸਵਾਰੀਆਂ ਅਤੇ ਸਮਾਨ ਨੂੰ ਢੋਂਦਾ ਰਿਹਾ। ਉਸ ਸਮੇਂ ਪੁਲਾੜ ਵਿੱਚ ਜਾਣ ਦਾ ਇਹੀ ਇੱਕੋ ਸਾਧਨ ਸੀ। ਸੇਲਯੂਤ, ਮੀਰ ਅਤੇ ਇੰਟਰ ਨੈਸ਼ਨਲ ਸਪੇਸ ਸਟੇਸ਼ਨ ਵਰਗੇ ਪੁਲਾੜੀ ਕੇਂਦਰ ਦਰਅਸਲ ਕੋਰੋਲੇਵ ਦੇ ਹੀ ਸੁਪਨੇ ਸਨ ਜੋ ਸਾਕਾਰ ਹੋਏ।

**ਅਨੁਵਾਦ : ਕੁਲਵੰਤ ਕੌਰ, ਪਟਿਆਲਾ**

---

*ਜੇ ਤੁਹਾਡੇ ਕੋਲ ਇੱਕ ਸੇਬ ਹੋਵੇ ਅਤੇ ਮੇਰੇ ਕੋਲ ਵੀ ਇੱਕ ਸੇਬ ਹੋਵੇ ਤਾਂ ਅਸੀਂ ਇਨ੍ਹਾਂ ਦਾ ਵਟਾਂਦਰਾ ਕਰ ਲਈਏ ਤਦ ਵੀ ਸਾਡੇ ਕੋਲ ਇੱਕ-ਇੱਕ ਸੇਬ ਹੋਵੇਗਾ ਪਰ ਜੇ ਤੁਹਾਡੇ ਕੋਲ ਅਤੇ ਮੇਰੇ ਕੋਲ ਇੱਕ-ਇੱਕ ਵਿਚਾਰ ਹੋਵੇ ਤੇ ਅਸੀਂ ਵਟਾਂਦਰਾ ਕਰ ਲਈਏ ਤਾਂ ਸਾਡੇ ਦੋਵਾਂ ਕੋਲ ਦੋ-ਦੋ ਵਿਚਾਰ ਹੋਣਗੇ।*

*(ਇੱਕ ਰੂਸੀ ਕਹਾਵਤ)*

### ਸ਼ੋਕ ਸਮਾਚਾਰ

ਅਸੀਂ ਇਕਾਈ ਮੋਰਿੰਡਾ ਦੇ ਵਿੱਤ ਵਿਭਾਗ ਦੇ ਮੁਖ਼ੀ ਡਾ.ਓਮ ਪ੍ਰਕਾਸ਼ ਕੋਟਲੀ ਦੇ ਚਾਚਾ ਜੀ ਡਾ.ਰਾਜਿੰਦਰ ਕੁਮਾਰ ਪੰਜ ਕੋਹਾ, ਇਕਾਈ ਭਗਤਾ ਦੇ ਜਥੇਬੰਦਕ ਮੁਖ਼ੀ ਸੁਖਵਿੰਦਰ ਚੀਦਾ ਦੇ ਪਿਤਾ ਸ਼੍ਰੀ ਹੁਕਮ ਚੰਦ ਸ਼ਰਮਾ, ਬਰਗਾੜੀ ਇਕਾਈ ਦੇ ਸੁਖਰਾਜ ਗੋਂਦਾਰਾ ਦੀ ਮਾਤਾ ਤੇਜ ਕੌਰ, ਮਾ.ਰਮੇਸ਼ ਕੁਮਾਰ ਦੀ ਮਾਤਾ ਲਾਜਵੰਤੀ, ਪੂਰਨ ਕਾਉਂਕੇ ਦੀ ਮਾਤਾ ਕਰਤਾਰ ਕੌਰ, ਵਿਜੇ ਕੁਮਾਰ ਦੇ ਰਿਸ਼ਤੇਦਾਰ ਜਤਿੰਦਰ ਕੁਮਾਰ ਤੇ ਵਤਨੋਂ ਪਾਰ ਵੱਸਦੇ ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਆਫ਼ ਓਨਟਾਰੀਓ, ਕੈਨੇਡਾ ਦੇ ਪ੍ਰਧਾਨ ਬਲਦੇਵ ਰਹਿਪਾ ਦੇ ਭਤੀਜੇ ਹੁਸ਼ਿਆਰ ਸਿੰਘ ਢੀਂਡਸਾ ਦੇ ਸਦੀਵੀ ਵਿਛੋੜੇ ਤੇ ਦੁਖ਼ੀ ਪਰਿਵਾਰਾਂ ਦੇ ਗ਼ਮ ਵਿੱਚ ਸ਼ਰੀਕ ਹੁੰਦੇ ਹਾਂ।

...ਅਦਾਰਾ

## ਲਿਖ਼ਤੁਮ ਪਾਸ਼...

ਤੇਰੀਆਂ ਜੀਣ ਦੇ ਢੰਗ ਬਾਰੇ ਲਿਖੀਆਂ ਗੱਲਾਂ ਤੋਂ ਬਹੁਤ ਮੁਤਾਸਰ ਹਾਂ। ਖੁੱਲ੍ਹ ਕੇ ਜੀਣਾ, ਅਸਲ ਵਿੱਚ ਮਨੁੱਖੀ ਮਨ 'ਚ ਨਿਰੋਲ ਇਹਦੇ ਵਜੂਦੀ ਕਾਰਨਾਂ ਵਜੋਂ ਉਗਮਿਆ ਲੱਛਣ ਹੁੰਦਾ ਹੈ। ਰੂਸੋ ਦੀਆਂ ਯੱਭਲੀਆਂ 'ਚੋਂ ਮੈਨੂੰ ਇੱਕ ਹੋਰ ਖਿਆਲ ਆਉਂਦੈ। ਉਹ ਇਹ ਕਿ ਧਰਤੀ ਦੀਆਂ ਮਗਰੋਂ ਬਣੀਆਂ ਤੈਹਾਂ ਵਿੱਚੋਂ ਦੂਜੀ ਪਰਤ ਉੱਤੇ ਰੀਂਗਣ ਵਾਲੇ ਅਤੇ ਤੀਜੀ ਵਿੱਚ ਭਲੀ-ਭਾਂਤ ਦੀ ਰੀੜ੍ਹ ਵਾਲੇ ਮੈਮਲ ਚੌਪਾਏ ਤੇ ਜਾਨਵਰ ਅਤੇ ਸਭ ਤੋਂ ਆਖਰੀ ਤੈਹ ਵਿੱਚ ਉੱਡਣ ਵਾਲੇ ਪੰਛੀਆਂ ਦੇ ਪਿੰਜਰ ਮਿਲੇ ਹਨ। ਇਸ ਦਾ ਇੱਕ ਭਾਵ ਇਉਂ ਵੀ ਹੋ ਸਕਦੈ ਕਿ evolution ਵਿੱਚ ਧਰਤੀ ਦਾ ਸਿਖਰਲਾ ਪੜਾਅ (ਜਿਸ ਤੋਂ ਬਾਅਦ ਜੀਵਾਤਮਕ ਸੰਘਰਸ਼ ਦੀਆਂ ਵਿਸ਼ੇਸ਼ ਜੀਵ ਦੀਆਂ) ਵਿਸ਼ੇਸ਼ ਪ੍ਰਸਥਿਤੀਆਂ ਨਾਲ ਹੋਣੀ ਤਕਰੀਬਨ ਨਿਸ਼ਚਤ ਹੋ ਗਈ ਹੈ (ਵਿਕਸ ਗਈ ਮਨੁੱਖੀ ਅਕਲ ਦੇ ਕਾਰੇ ਨਾਲ) ਅਤੇ ਜੀਵ ਆਕਾਰ ਦੇ evolutionary model structural functionalism ਖੜੋਤ ਫੜ ਚੁੱਕੇ Process ਵਿੱਚ ਦਾਖਲ ਹੋ ਗਿਆ। ਉੱਡਣੀ ਸਮਰੱਥਾ ਦੀ ਹੀ ਸੀ। ਇਹ ਸਮੱਰਥਾ ਸੰਘਰਸ਼ ਸਥਿਤੀ ਅਤੇ ਸੰਘਰਸ਼ ਰੂਪਾਂ ਦੇ ਕ੍ਰਮ ਗੇੜ ਨਾ ਮਨੁਖਾ ਦੇਹ ਨੂੰ ਮਿਲ ਸਕੀ ਜੋ ਬਦਕਿਸਮਤੀ ਨਾਲ ਬਨਸਪਤੀ ਆਹਾਰ ਦੀ ਪ੍ਰਵਿਰਤੀ ਹਾਸਲ ਕਰਕੇ ਸਭ ਤੋਂ ਪਹਿਲਾਂ ਖੇਤੀਬਾੜੀ ਰੂਪਾਂਤਮਕ ਪੱਖੋਂ ਸਥਿਰ ਹੋ ਗਿਆ। ਇਸ ਪੜਾਅ 'ਚ Revolution ਦੁਆਰਾ Evolution ਨੂੰ ਪ੍ਰਭਾਵਿਤ ਕਰਨ ਦੀ ਮਹਾਨ ਕ੍ਰਿਆ ਹੋਈ ਅਤੇ ਵਿਚਾਰਾ ਇਨਸਾਨ ਆਪਣੀ ਅਰਧ ਸਵੈ ਸਿਰਜੀ ਅਤੇ ਅਰਧ ਪ੍ਰਕਿਰਤਕ ਹੋਣੀ ਅਪਣਾ ਲੈਣ ਕਰਕੇ ਉਡਣ ਦੀ ਸਮਰੱਥਾ ਵੱਲ ਨੂੰ ਨਹੀਂ ਵੱਧ ਸਕਿਆ। (ਬਣਮਾਣਸਾਂ, ਲੰਗੂਰਾਂ ਅਤੇ ਬਾਂਦਰਾਂ ਨੂੰ ਉਲਟ ਉਦਾਹਰਣ ਵਜੋਂ ਪੇਸ਼ ਕਰਨਾ ਐਵੇਂ ਕਾਹਲ ਹੈ-ਉਨ੍ਹਾਂ ਨੂੰ ਪੰਛੀ ਨਾ ਬਣਨ ਦੇਣ ਵਿੱਚ ਅਤੇ ਹੋਰਨਾਂ ਜੀਵਾਂ ਨੂੰ ਵੀ ਉੱਥੇ ਜੜ੍ਹ ਕਰ ਦੇਣ ਵਿੱਚ ਕੁਝ ਮਨੁੱਖ ਦਾ ਕੁਝ ਉਨ੍ਹਾਂ ਦੇ ਆਪਣੇ ਸੰਘਰਸ਼ ਰੂਪਾਂ ਦਾ (ਭਾਵੇਂ ਉਹ ਰੂਪਾਂ ਨੂੰ ਨਿਰਧਾਰਤ ਕਰਨ ਵਿੱਚ ਸਰਵਪ੍ਰਥਮ ਇਨਕਲਾਬੀ ਤੌਰ 'ਤੇ ਵਿਕਸ ਗਈ ਬੁੱਧ ਦਾ Dialectical ਰੋਲ ਹੈ) ਕੁਝ ਮਾਨਸਿਕ ਵਿਕਾਸ ਨਾ ਹੋ ਸਕਣ ਕਾਰਣ ਸੁੰਗੜੀਆਂ ਰਹਿ ਗਈਆਂ Desires ਦਾ ਅਤੇ ਕੁਝ ਧਰਤੀ ਦੀ ਪ੍ਰਕਿਰਤਕ ਭੂਗੋਲ ਭੂਗੋਲ ਦਾ ਹੱਥ ਹੈ। ਆਦਮੀ ਸਹੁਰਾ ਸਰੀਰਕ ਰੂਪ ਵਿੱਚ ਤਾਂ ਭੋਂਇ ਨਾਲ ਹੀ ਸਦੀਵ ਸਬੰਧਤ ਰਹਿ ਗਿਆ ਪਰ ਧਰਤੀ ਉਤਲੇ ਮੁੱਢਲੇ evolutionary ਪ੍ਰਵਰਨਾ ਦੇ ਸਿਖਰਲੇ ਪੜਾਅ ਦੀ ਅਚੇਤ ਕੁਦਰਤੀ ਖਿੱਚ ਕਾਰਣ, ਬੁੱਧੀ ਵਿਕਾਸ ਵਜੋਂ ਅਸੀਮ ਤੌਰ ਤੇ ਫੈਲ ਜਾਣ ਵਾਲੀ ਲੋਚਾ ਕਾਰਣ, ਇਹ ਸਦਾ ਹੀ ਆਪਣੇ ਅੰਦਰ ਇੱਕ ਉਡਾਣ ਪਸਮਾਈ ਰੱਖਦਾ ਹੈ। ਇਸੇ ਕਾਰਣ ਉੱਡਣੇ ਯੰਤਰ ਪੈਦਾ ਕੀਤੇ ਗਏ ਤੇ ਸੁਹਜ ਸੰਸਾਰ ਵਿੱਚ ਪੰਛੀ ਲਈ ਜੀਵਾਂ ਨੂੰ ਬਹੁਤ ਪਿਆਰਿਆ ਗਿਆ। ਮੈਂ ਸੋਚਦਾ ਹਾਂ ਕਿ evolution ਅਜੇ ਵੀ ਸਭ ਜੀਵਾਂ ਦੇ ਮੁਕਾਬਲੇ ਮਨੁੱਖੀ ਮਨ ਉੱਤੇ ਬਹੁਤ ਜਕੜਸ਼ੀਲ ਹੈ ਅਤੇ ਆਦਮੀ ਦੀ ਧੁਰ ਅੰਦਰ ਅਚੇਤ ਲੋਚਾ (ਭਾਵੇਂ ਉਹਨੂੰ ਇਹ ਖ਼ਬਰ ਵੀ ਨਾ ਹੋਵੇ) ਉੱਡਣ ਵੀ ਭਾਵ Anti Gravity Actionist ਹੋਣ ਦੀ ਹੀ ਹੈ। ਇਸੇ ਲੋਚਾ (ਜਾਂ ਰੁਚੀ) ਦਾ ਨਿਕਾਸ ਬੰਦੇ ਨੇ ਕਲਾ ਰਾਹੀਂ ਕਰਨ ਦੇ ਯਤਨ ਕੀਤੇ ਹਨ ਅਤੇ ਸਭ ਤੋਂ ਵੱਧ ਕਾਵਿ ਗੁਰੂਤਾ, ਮਨੁੱਖ਼ ਦੀ ਸਰੀਰਕ ਹੋਣੀ ਹੈ ਜਿਸ ਲਈ ਉਹਨੂੰ ਧਰਤੀ ਨਾਲ ਜੁੜੇ ਰਹਿਣਾ ਹੀ ਪੈਂਦਾ ਹੈ। ਇਸੇ ਮਜਬੂਰੀ ਵਿੱਚ ਉਹ ਸਮਾਜਾਂ, ਸਮੂਹਾਂ, ਸੰਸਥਾਵਾਂ ਅਤੇ ਰਾਹਾਂ ਅੰਦਰ ਇੱਕ ਨਿਸ਼ਕ੍ਰਿਆ ਅਤੇ ਕ੍ਰਿਆ ਦਿਸ਼ਾ ਪ੍ਰਤੀ ਵਚਨਬੱਧ ਜਾਂ ਪ੍ਰਤੀਬੱਧ ਹੋ ਗਿਆ ਹੈ ਕਿਉਂਕਿ ਜਿਉਣਾ ਜਾਂ Survive ਕਰਨਾ ਹਰ ਜੀਵਤ ਪਦਾਰਥ ਦਾ ਵਜੂਦੀ ਲੱਛਣ ਹੁੰਦਾ ਹੈ। ਇਹ ਵਚਨਬੱਧਤਾ ਜਾਂ ਪ੍ਰਤੀਬੱਧਤਾ ਬੰਦੇ ਨੂੰ ਜੀਣ ਦੀ ਤੇ ਥੀਣ ਦੀ ਸੁਵਿਧਾ ਬਖ਼ਸ਼ਦੀ ਹੈ ਪਰ ਇਸ ਪ੍ਰਤੀਬੱਧਤਾ ਤੋਂ ਉਲਟ ਇਨਸਾਨ ਦੀ ਇੱਕ ਹੋਰ ਕੁਦਰਤੀ ਲੱਛਣ ਨਾਲ ਵੀ ਵਧੇਰੇ ਬੱਝਵੀਂ ਸਾਂਝ ਹੈ। ਗੁਰੂਤਾ ਖਿੱਚ ਤੋਂ ਬਾਹਰ ਜਾਣ (ਨਿਕਲਣ) ਦੀ... ਉੱਥੇ ਜਿੱਥੇ ਹਵਾ ਜਾਂ ਪਦਾਰਥਕ ਰਗੜ ਗਤੀ ਨੂੰ ਮੰਦ ਨਹੀਂ ਕਰਦੀ। ਜਿੱਥੇ ਧਰਤੀ ਦੇ ਵਾਤਾਵਰਨ ਅੰਦਰਲੀ ਵਾਸਤਵਿਕਤਾ ਤੋਂ ਮੁਕਤੀ ਮਿਲ ਜਾਂਦੀ ਹੈ। ਜਿੱਥੇ ਮੁੱਲਾਂਪੁਰ ਦਾਖ਼ੇ ਤੋਂ ਅਗਲਾ ਕਦਮ ਪੈਰਿਸ ਜਾਂ ਨਿਊਯਾਰਕ ਵਿੱਚ ਰੱਖਣਾ ਅਤੇ ਸਬੰਧਾਂ, ਆਕਾਰਾਂ, ਪ੍ਰਭਾਵਾਂ, ਪ੍ਰਤੀਬਿੰਬਾਂ, ਤੇ ਪ੍ਰਤੀਕਰਮਾਂ ਨੂੰ ਉਲਟ ਪੁਲਟ ਕਰਨਾ ਏਨਾ ਸਹਿਜ ਨਹੀਂ ਹੁੰਦਾ।

(ਹਰਭਜਨ ਹਲਵਾਰਵੀ ਨੂੰ ਲਿਖੇ ਇੱਕ ਖ਼ਤ 'ਚੋਂ)

### ਕੁਕਨੂਸ ਦੀ ਰਾਖ

*ਪਾਸ਼ ਇੱਕ ਆਸ ਸੀ*
*ਵਿਸ਼ਵਾਸ ਸੀ*
*ਉਹ ਤਾਂ ਫੁੱਲ ਖਿੜਿਆ*
*ਕਪਾਸ ਸੀ*
*ਉਹ ਸੀ ਨਮੋਲੀਆਂ ਦਾ ਦੁੱਧ*
*ਉਹ ਤਾਂ ਕਵਿਤਾ ਦਾ ਸ਼ਹੀਦ ਆਪ ਸੀ*
*ਚਲਾ ਗਿਆ ਸੀ ਛੱਡਕੇ, ਬੇਸ਼ੱਕ*
*ਪਿੰਡ ਤਲਵੰਡੀ ਸਲੇਮ ਨੂੰ*
*ਪਰ ਉਸਦੇ ਅੰਦਰ ਕਰਦਾ*
*ਪੰਜਾਬ ਆਵਾਸ ਸੀ*
*ਘੁੰਮਿਆ ਉਹ ਯੂਰਪ ਦੀਆਂ ਗਲੀਆਂ*
*ਬਣ ਕੇ ਮਜ਼ਦੂਰ*
*ਇਸ ਕਵਿਤਾ ਦੇ ਰਾਜੇ ਨੂੰ*
*ਇਹ ਵੀ ਬਨਵਾਸ ਸੀ*
*ਜਿੰਨ੍ਹਾਂ ਖੇਤਾਂ, ਫਸਲਾਂ, ਖੂਹਾਂ*
*ਦੀਆਂ, ਲਿਖਦਾ ਸੀ ਉਹ ਕਵਿਤਾਵਾਂ,*
*ਦੇਖ ਲਓ ਅੰਤ ਵੇਲੇ*
*ਉਹਨਾਂ ਦੇ ਹੀ ਪਾਸ ਸੀ*
*ਜਿਸ ਮਿੱਟੀ ਨੂੰ ਛੱਡ ਕੇ*
*ਉਹ ਜਾਣਾ ਨਹੀਂ ਚਾਹੁੰਦਾ ਸੀ,*
*ਬਿਗਾਨੀ ਧਰਤ ਤੇ*
*ਉਸ ਧਰਤੀ ਤੇ ਹੀ ਪਈ*
*ਉਸ ਦੀ ਲਾਸ਼ ਸੀ*
*ਇਹ ਮਾਂ ! ਪਿਤਾ ਸੋਹਣ ਦਾ*
*ਪੁੱਤਰ ਪਾਸ਼ ਸੀ*
*ਜੋ ਬਹੁਤ ਡੂੰਘੀ ਬਾਤ ਸੀ*
*ਜੋ ਕੁਕਨੁਸ ਦੀ ਰਾਖ ਸੀ*
*ਜੋ ਕੁਕਨੁਸ ਦੀ ਰਾਖ ਸੀ*

*...ਰਣਜੀਤ ਗੌਰਵ*





## ਭਗਤ ਸਿੰਘ ਦੇ ਵਿਚਾਰਾਂ ਨਾਲ ਖਿਲਵਾੜ

ਪੰਜਬੀਆਂ ਲਈ ਇਹ ਮਾਣ ਵਾਲੀ ਗੱਲ ਹੈ ਕਿ ਭਗਤ ਸਿੰਘ ਦੇ ਸ਼ਤਾਬਦੀ ਜਸ਼ਨ ਸੰਸਾਰ ਪੱਧਰ ਤੇ ਮਨਾਏ ਜਾ ਰਹੇ ਹਨ। ਇਨ੍ਹਾਂ ਜਸ਼ਨਾਂ ਵਿੱਚ ਪੰਜਾਬ ਦੇ ਇਸ ਮਹਾਨ ਸਪੂਤ ਦੇ ਸੰਖੇਪ ਪਰ ਸੰਘਰਸ਼ਮਈ ਜੀਵਨ ਬਾਰੇ ਅਤੇ ਸ਼ਹੀਦ ਵੱਲੋਂ ਆਪ ਪ੍ਰਗਟਾਏ ਜਾਂ ਸੁਝਾਏ ਵਿਚਾਰਾਂ 'ਤੇ ਭਰਪੂਰ ਚਰਚਾ ਹੋ ਰਹੀ ਹੈ। ਭਾਰਤ ਦੀ ਆਜ਼ਾਦੀ ਸੰਗਰਾਮ ਦੇ ਉਨ੍ਹਾਂ ਸਮਿਆਂ ਨੂੰ ਯਾਦ ਕੀਤਾ ਜਾ ਰਿਹਾ ਹੈ ਜਿਸ ਵਿੱਚ ਸਿਰਫ਼ ਤੇਈ ਸਾਲ ਦੇ ਇਸ ਗੱਭਰੂ ਨੇ ਹੱਸਦਿਆਂ ਤੇ ਮਖੌਲ ਕਰਦਿਆਂ ਆਪਣੇ ਆਦਰਸ਼ ਲਈ ਫਾਂਸੀ ਦਾ ਰੱਸਾ ਚੁੰਮ ਲਿਆ ਸੀ।

ਭਾਰਤੀਆਂ ਨੇ ਉਹਦੇ ਹੌਂਸਲੇ, ਸਾਬਤਕਦਮੀ ਅਤੇ ਬੁਲੰਦ ਖਿਆਲ ਨੂੰ ਲੈ ਕੇ ਆਪਣੇ ਦਿਲਾਂ ਵਿੱਚ ਜੋਸ਼ ਦੀਆਂ ਤਰੰਗਾਂ ਨੂੰ ਵੀ ਜਗਾਇਆ ਅਤੇ ਉਸਨੂੰ ਕਈ ਰੂਪਾਂ ਵਿੱਚ ਚਿਤਵ ਕੇ ਗੀਤਾਂ ਅਤੇ ਘੋੜੀਆਂ ਦਾ ਹੜ੍ਹ ਵੀ ਲੈ ਆਂਦਾ।

ਪਰ ਇਨ੍ਹਾਂ ਜਸ਼ਨਾਂ ਦੌਰਾਨ ਹੀ ਕੁਝ ਇਹੋ ਜਿਹਾ ਵੀ ਵਾਪਰ ਰਿਹਾ ਹੈ ਜਿਸ ਨੂੰ ਦੇਖ, ਸੁਣ ਅਤੇ ਪੜ੍ਹਕੇ ਦਿਲ ਦੁੱਖ਼ ਨਾਲ ਭਰ ਜਾਂਦਾ ਹੈ। ਹਰ ਕਿਸਮ ਦੇ ਸਿਆਸਤਦਾਨਾਂ ਦੀ ਮੌਕਾਪ੍ਰਸਤੀ ਦੀ ਇੰਤਹਾ ਇਹ ਹੈ ਕਿ ਉਹ ਮੱਲੋਜ਼ੋਰੀ ਭਗਤ ਸਿੰਘ ਨੂੰ ਆਪਣੀ ਧਿਰ ਬਣਾ ਕੇ ਪੇਸ਼ ਕਰਦੇ ਹਨ। ਸੰਪਰਦਾਵਾਂ ਅਤੇ ਧਰਮਾਂ ਦੇ ਠੇਕੇਦਾਰ ਸ਼ਹੀਦ ਦੀ ਅੱਧਜਲੀ ਲਾਸ਼ ਦੇ ਗਲ ਵਿੱਚ ਆਪਣੇ ਧਰਮ ਦੀ ਮਾਲਾ ਪਾ ਕੇ ਖੁਸ਼ ਹੁੰਦੇ ਹਨ। ਕੱਚਘਰੜ ਵਿਚਾਰਵਾਨ ਕੁਝ ਸਾਲਾਂ ਵਿੱਚ ਹੀ ਮਿਹਨਤ ਕਰਕੇ ਕਮਾਏ ਭਗਤ ਸਿੰਘ ਦੇ ਪਰਪੱਕ ਹੋ ਰਹੇ ਵਿਚਾਰਾਂ ਨੂੰ ਅਜੀਬ ਢੰਗ ਨਾਲ ਪੇਸ਼ ਕਰ ਰਹੇ ਹਨ। ਸ਼ਹੀਦ ਦੇ ਸਰੂਪ, ਨਾਮ ਅਤੇ ਆਸ਼ੇ ਨੂੰ ਵਿਗਾੜ ਕੇ ਪੇਸ਼ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ ਜਾ ਰਹੀ।

ਪੰਜਾਬ ਦਾ ਇੱਕ ਉੱਘਾ ਸਿਆਸਤਦਾਨ ਭਗਤ ਸਿੰਘ ਨੂੰ ਅੱਤਵਾਦੀ ਕਹਿ ਰਿਹਾ ਹੈ।

ਭਾਰਤ ਦੇ ਪਾਰਲੀਮੈਂਟ ਹਾਊਸ ਵਿੱਚ ਲੱਗਣ ਵਾਲੇ ਸ਼ਹੀਦ ਦੇ ਬੁੱਤ 'ਤੇ ਏਸ ਲਈ ਇਤਰਾਜ਼ ਹੋ ਰਿਹਾ ਹੈ ਕਿ ਉਸ ਪੱਥਰ ਦੇ ਟੁਕੜੇ ਤੇ ਪਗੜੀ ਬੰਨ੍ਹੀ ਕਿਉਂ ਦਿਖਾਈ ਗਈ ਹੈ। ਪਾਕਿਸਤਾਨ ਵਿੱਚ ਭਗਤ ਸਿੰਘ ਨੂੰ ਸੰਧੂ ਕਹਿ ਕੇ ਮਸ਼ਹੂਰ ਕੀਤਾ ਜਾ ਰਿਹਾ ਹੈ। ਸਿੱਖ ਪ੍ਰਚਾਰਕ ਇਸ ਗੱਲ ਦੀ ਸਨਸਨੀ ਵਿੱਚ ਮਾਣ ਨਾਲ ਆਪਣਾ ਸਿਰ ਉੱਚਾ ਕਰਦੇ ਹਨ ਕਿ ਫਾਂਸੀ ਚੜ੍ਹਨ ਤੋਂ ਪਹਿਲਾਂ ਕੁਝ ਪਲ ਪਹਿਲਾਂ ਹੀ ਭਗਤ ਸਿੰਘ ਨੇ ਸਿੱਖ ਧਰਮ ਨੂੰ ਗਲੇ ਲਾ ਲਿਆ ਸੀ।

ਕੋਈ ਪੂਰੀ ਤਰ੍ਹਾਂ ਨਹੀਂ ਜਾਣਦਾ ਕਿ ਸ਼ਹੀਦ ਦੇ ਆਖ਼ਰੀ ਪਲਾਂ ਵਿੱਚ ਕੀ ਹੋਇਆ ਸੀ ਪਰ ਸਹੀ ਢੰਗ ਨਾਲ ਸੋਚਣ ਵਾਲੇ ਕਦੇ ਉਨ੍ਹਾਂ ਹਕੀਕਤਾਂ ਨੂੰ ਅੱਖੋਂ ਉਹਲੇ ਨਹੀਂ ਕਰਦੇ ਹੁੰਦੇ ਜੋ ਕਿਸੇ ਨਾ ਕਿਸੇ ਰੂਪ ਵਿੱਚ ਸਾਡੇ ਤੱਕ ਪਹੁੰਚੀਆਂ ਹਨ।

ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਹਰ ਸੂਝਵਾਨ ਵਿਅਕਤੀ ਦੇ ਵਿਚਾਰਾਂ ਦੀ ਦੀਵਾਰ ਲਗਾਤਾਰ ਉਸਾਰੀ ਵਿੱਚ ਰਹਿੰਦੀ ਹੈ। ਭਗਤ ਸਿੰਘ ਆਪਣੇ ਆਖ਼ਰੀ ਸਾਲਾਂ ਵਿੱਚ ਕਿਸ ਪਾਸੇ ਵੱਲ ਜਾ ਰਿਹਾ ਸੀ ਇਸ ਬਾਰੇ ਤਾਂ ਕੋਈ ਭੁਲੇਖਾ ਨਹੀਂ ਹੋਣਾ ਚਾਹੀਦਾ। ਜੇਲ੍ਹ ਦੀ ਕਾਲ ਕੋਠੜੀ ਵਿੱਚ ਬੈਠਾ ਉਹ ਕਿਹੜੀਆਂ ਕਿਤਾਬਾਂ ਪੜ੍ਹ ਰਿਹਾ ਸੀ, ਇਹ ਉਹਦੀ ਡਾਇਰੀ ਅਤੇ ਖਤਾਂ ਵਿੱਚ ਉਹਦੇ ਹੱਥੀਂ ਲਿਖੀਆਂ ਹੋਈਆਂ ਹਨ। ਜਿਨ੍ਹਾਂ ਨੇ ਦੇਖਿਆ ਹੈ ਕਿ ਉਹ ਦੱਸਦੇਹਨ ਕਿ ਫਾਂਸੀ ਜਾਣ ਵਾਲੇ ਪਲਾਂ ਵਿੱਚ ਉਹ ਲੈਨਿਨ ਦੀ ਜੀਵਨੀ ਦਾ ਪਾਠ ਕਰ ਰਿਹਾ ਸੀ।

ਭਗਤ ਸਿੰਘ ਅਤੇ ਉਸਦੇ ਸਾਥੀਆਂ ਦੀਆਂ ਲਿਖਤਾਂ ਕਾਫੀ ਗਿਣਤੀ ਵਿੱਚ ਸਾਡੇ ਕੋਲ ਮੌਜੂਦ ਹਨ। ਆਪਣੇ ਜੀਵਨ ਵਿੱਚ ਉਹ ਕਦੀ ਕੱਟੜਵਾਦੀ ਅਤੇ ਅੱਤਵਾਦੀ ਨਹੀਂ ਹੋਇਆ। ਅਸੈਂਬਲੀ ਵਿੱਚ ਬੰਬ ਸੁੱਟਣ ਜਾਂ ਸਾਂਡਰਸ 'ਤੇ ਗੋਲੀ ਚਲਾਉਣ ਦੇ ਆਸ਼ੇ ਬਾਰੇ ਉਹ ਆਪ ਹੀ ਲਿਖਦਾ ਹੈ। ਯਾਦ ਰੱਖਣਾ ਪਵੇਗਾ ਕਿ ਭਗਤ ਸਿੰਘ ਤੋਂ ਪਹਿਲੋਂ ਦੇ ਸਾਰੇ ਹੀ ਮਹਾਨ ਕ੍ਰਾਂਤੀਕਾਰੀ ਧਾਰਮਿਕ ਗ੍ਰੰਥਾਂ ਨੂੰ ਹੱਥ ਲਾ ਕੇ ਸ਼ਲੋਕ ਉਚਾਰਦੇ ਹੋਏ ਫਾਂਸੀਆਂ ਦੇ ਰੱਸਿਆਂ 'ਤੇ ਝੂਲ ਗਏ ਪਰ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੇ ਸ਼ਹਾਦਤ ਨੂੰ ਵੀ ਉਦੋਂ ਨਵੇਂ ਅਰਥ ਦੇ ਦਿੱਤੇ ਜਦੋਂ ਇਹ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਹੋਏ ਫਾਂਸੀਆਂ ਤੇ ਚੜ੍ਹੇ। ਉਹਦਾ ਵੱਡਾ ਲੇਖ਼ 'ਮੈਂ ਨਾਸਤਿਕ ਕਿਉਂ ਹਾਂ' ਪੜ੍ਹਨ ਤੋਂ ਬਾਅਦ ਕੋਈ ਉਹਲਾ ਨਹੀਂ ਰਹਿ ਜਾਂਦਾ ਕਿ ਉਹ ਕਿਸੇ ਵੀ ਧਰਮ ਦੇ ਦਾਇਰੇ ਵਿੱਚ ਬੱਝਣਾ ਨਹੀਂ ਸੀ ਚਾਹੁੰਦਾ। ਉਹਦੇ ਨਾਲ ਬੈਠਦੇ ਉਠਦੇ ਤੇ ਉਹਦੇ ਨਾਲ ਹੀ ਫਾਂਸੀ 'ਤੇ ਚੜ੍ਹੇ ਹੋਰ ਨੌਜਵਾਨਾਂ ਦੀ ਸੰਗਤ ਭਲਾ ਭਗਤ ਸਿੰਘ ਨੂੰ ਇੱਕੋ ਧਰਮ ਨਾਲ ਬੰਨ੍ਹਦੀ ਹੋਵੇ।

ਦਰਅਸਲ ; ਭਗਤ ਸਿੰਘ ਹੋਣਾ ਹੀ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਉਹਨੇ ਜੋ ਸਿੱਖਿਆ ਅਨੁਭਵ ਤੋਂ ਸਿੱਖਿਆ। ਛੋਟੀ ਉਮਰ ਦੇ ਬਾਵਜੂਦ ਲਗਾਤਾਰ ਅਧਿਐਨ ਨੇ ਹੀ ਉਹਦੀ ਵਿਚਾਰਧਾਰਾ ਨੂੰ ਪੱਕਿਆਂ ਕੀਤਾ। ਆਪਣੇ ਆਲੇ ਦੁਆਲੇ ਹੀ ਨਹੀਂ ਸਗੋਂ ਸੰਸਾਰ ਭਰ ਵਿੱਚ ਵਾਪਰਦੀ ਹਰ ਘਟਨਾ 'ਤੇ ਉਹਦੀ ਤਿੱਖੀ ਨਜ਼ਰ ਰਹੀ ਤੇ ਉਹ ਇਨ੍ਹਾਂ ਘਟਨਾਵਾਂ ਨਾਲ ਰਾਬਤਾ ਕਾਇਮ ਕਰ ਰਿਹਾ ਸੀ। ਉਹ ਰੂਸ ਦੇ ਇਨਕਲਾਬ ਨਾਲ ਉਭਰੀ ਅਗਾਂਹਵਧੂ ਸੋਚ ਨਾਲ ਕਦਮ ਮਿਲਾ ਰਿਹਾ ਸੀ। ਇਸੇ ਲਈ ਉਹ ਕੌਮੀ ਮੁਕਤੀ ਲਹਿਰ ਨੂੰ ਕੌਮਾਂਤਰੀ ਅੰਦੋਲਨ ਨਾਲ ਜੋੜ ਕੇ ਦੇਖਣ ਵਾਲੇ ਪਹਿਲੇ ਕ੍ਰਾਂਤੀਕਾਰੀ ਨੌਜਵਾਨ ਦਾ ਰੁਤਬਾ ਹਾਸਿਲ ਕਰਦਾ ਹੈ। ਉਹ ਫਿਰਕਿਆਂ ਦੀ ਸਿਆਸਤ ਤੋਂ ਬਹੁਤ ਉੱਪਰ ਉੱਠ ਗਿਆ ਸੀ ਤੇ ਉਹਦੇ ਧਾਰਮਿਕ ਹੋਣ ਬਾਰੇ ਤਾਂ ਕਿਆਸਿਆ ਵੀ ਨਹੀਂ ਸੀ ਜਾ ਸਕਦਾ।

'ਹੁਣ' ਨੂੰ ਆਸ ਹੈ ਕਿ ਇਸ ਅਨੋਖੇ ਅਤੇ ਸਾਡੀਆਂ ਯਾਦਾਂ ਵਿੱਚ ਸਦਾ ਲਈ ਅਮਰ ਹੋ ਰਹੇ ਲਾਡਲੇ ਨਾਇਕ ਦੇ ਜੀਵਨ ਅਤੇ ਵਿਚਾਰਾਂ ਨੂੰ ਦਿਸਦੀਆਂ ਹਕੀਕਤਾਂ ਦੀ ਰੌਸ਼ਨੀ ਵਿੱਚ ਸਹੀ ਢੰਗ ਨਾਲ ਸਮਝਿਆ ਜਾਵੇਗਾ। - *'ਹੁਣ'* 'ਚੋਂ ਧੰਨਵਾਦ ਸਹਿਤ

ਮੈਗਜ਼ੀਨ ਲਈ ਈ-ਮੇਲ ਤੇ ਰਚਨਾਵਾਂ ਭੇਜਣ ਦਾ ਪਤਾ : ਸੰਪਰਕ ↓
**ramswarn@rediffmail.com** (94173-62085)
**deepaksoni1111@rediffmail.com**

### 100 ਸਾਲ ਉਮਰ ਭੋਗਣੀ ਔਖੀ ਨਹੀਂ :

ਅਮਰੀਕਾ ਵਿਗਿਆਨੀਆਂ ਨੇ 85 ਸਾਲ ਉਮਰ ਲੰਘਾ ਚੁੱਕੇ ਬੰਦਿਆਂ ਉੱਪਰ ਖ਼ੋਜ ਕੀਤੀ ਕਿ ਉਨ੍ਹਾਂ ਨੇ 60 ਸਾਲ ਦੀ ਉਮਰ ਤੋਂ ਬਾਅਦ ਕੀ ਖਾਧਾ ਪੀਤਾ ਅਤੇ ਹੋਰ ਕੀ ਕੀਤਾ ਜਿਸ ਨਾਲ ਉਨ੍ਹਾਂ ਦੀ ਉਮਰ ਲੰਬੇਰੀ ਹੋਈ। ਖ਼ੋਜ ਤੋਂ ਪਤਾ ਲੱਗਿਆ ਕਿ ਜਿਹੜੇ ਲੋਕ 70 ਟੱਪ ਜਾਣ ਬਾਅਦ ਵੀ ਹਫ਼ਤੇ ਵਿੱਚ ਘੱਟੋ-ਘੱਟ ਦੋ ਵਾਰ ਕਸਰਤ ਕਰਦੇ ਹਨ ਤੇ ਆਪਣਾ ਭਾਰ ਬਹੁਤ ਜ਼ਿਆਦਾ ਨਹੀਂ ਵਧਣ ਦਿੰਦੇ। ਜਿਨ੍ਹਾਂ ਨੂੰ ਸ਼ੂਗਰ ਦੀ ਬਿਮਾਰੀ ਨਹੀਂ ਹੋਈ ਤੇ ਉਨ੍ਹਾਂ ਆਪਣਾ ਬਲੱਡ ਪ੍ਰੈਸ਼ਰ ਵੀ ਕੰਟਰੋਲ ਵਿੱਚ ਰੱਖਿਆ ਤੇ ਸਿਗਰਟਨੋਸ਼ੀ ਨਹੀਂ ਕੀਤੀ। ਉਨ੍ਹਾਂ ਦੀ ਉਮਰ ਲੰਮੀ ਸੀ ਤੇ ਉਹ 90 ਸਾਲ ਤੱਕ ਦੀ ਉਮਰ ਲੰਘ ਜਾਣ ਦੀ ਉਮੀਦ ਰੱਖ ਸਕਦੇ ਸਨ। ਜੇਕਰ ਪਹਿਲੀਆਂ ਚਾਰਾਂ ਵਿੱਚੋਂ ਕੋਈ ਦੋ ਵੀ ਸਹੀ ਹੋਣ ਤਾਂ ਵੀ ਉਮਰ ਲੰਮੀ ਹੋਣ ਦੇ ਵਧ ਆਸਾਰ ਸਨ ਪਰ ਜਿਨ੍ਹਾਂ ਵਿੱਚ ਸਾਰੇ ਪੰਜ ਦੇ ਪੰਜ ਨੁਕਸ ਹਨ ਭਾਵ ਕਸਰਤ ਨਹੀਂ ਸੀ ਕਰਦੇ, ਬਲੱਡ ਪ੍ਰੈਸ਼ਰ ਸੀ, ਸ਼ੂਗਰ ਸੀ, ਭਾਰ ਜ਼ਿਆਦਾ ਸੀ ਤੇ ਸਿਗਰਟਨੋਸ਼ੀ ਕਰਦੇ ਸਨ ਉਨ੍ਹਾਂ ਵਿੱਚੋਂ ਸਿਰਫ਼ 4 ਫੀਸਦੀ ਹੀ 85 ਸਾਲ ਦੀ ਉਮਰ ਲੰਘਦੇ ਸਨ। ਇਹ ਗੱਲ 72 ਸਾਲ ਦੀ ਔਸਤ ਉਮਰ ਦੇ 2400 ਡਾਕਟਰਾਂ ਦੀ ਲਗਾਤਾਰ 25 ਸਾਲਾਂ ਤੱਕ ਪੜਚੋਲ ਕਰਨ ਤੋਂ ਬਾਅਦ ਬਸਟਨ ਵਿਚਲੇ ਬਰੀਗਮ ਅਤੇ ਔਰਤਾਂ ਦੇ ਹਸਪਤਾਲ ਤੇ ਹਾਵਰਡ ਮਡੀਕਲ ਸਕੂਲ ਦੇ ਡਾਕਟਰ ਲਾਰਲ ਯੇਟਸ ਨੇ ਕਹੀ। ਉਨ੍ਹਾ ਕਿਹਾ ਕਿ ਲੰਮੀ ਉਮਰ ਭੋਗਣੀ ਗੋਲੀਆਂ ਖਾਣ ਨਾਲ ਸੰਭਵ ਨਹੀਂ ਪ੍ਰੰਤੂ ਮਨੁੱਖ ਦੇ ਆਪਣੇ ਹੱਥ ਜ਼ਿਆਦਾ ਹੈ ਕਿ ਉਸ ਦਾ ਜਿਉਣ ਢੰਗ ਕਿਹੋ ਜਿਹਾ ਹੈ। ਗੋਲੀਆਂ ਖਾਣੀਆਂ ਤਾਂ ਬਹੁਤ ਸੌਖੀਆਂ ਹਨ ਪਰ ਜਿਉਣ ਢੰਗ ਬਦਲਣਾ ਆਪਣੇ ਹੱਥ ਹੈ। ਖ਼ੋਜ ਵਿੱਚ ਇਹ ਵੀ ਸਾਹਮਣੇ ਆਇਆ ਕਿ 90 ਸਾਲ ਉਮਰ ਲੰਘਾ ਚੁੱਕੇ ਮਨੁੱਖ਼ਾਂ ਦੇ ਅਖ਼ੀਰਲੇ ਸਾਲ ਪਹਿਲੇ ਸਾਲੀਂ ਚਲਾਣਾ ਕਰ ਗਏ ਮਨੁੱਖਾਂ ਤੋਂ ਕਿਧਰੇ ਚੰਗੇ ਹੁੰਦੇ ਹਨ। ਉਨ੍ਹਾਂ ਇਹ ਵੀ ਲੱਭਿਆ ਹੈ ਕਿ ਲੰਮੀ ਉਮਰ ਮਨੁੱਖ਼ ਦੇ ਪੁਰਖ਼ਿਆਂ ਤੋਂ ਸਿਰਫ਼ 25-30 ਪ੍ਰਤੀਸ਼ਤ ਕੇਸਾਂ ਵਿੱਚ ਹੀ ਲਾਗੂ ਹੁੰਦੀ ਦੇਖੀ ਗਈ ਹੈ। ਬਹੁਤੇ ਲੋਕ ਇਹ ਕਹਿੰਦੇ ਹਨ ਕਿ ਲੱਤਾਂ ਘੜੀਸ-ਘੜੀਸ ਜਿਉਣ ਨਾਲੋਂ ਤਾਂ ਬੰਦਾ ਮਰਿਆ ਹੀ ਚੰਗਾ ਐ। ਅਜਿਹੇ ਲੋਕਾਂ ਨੂੰ ਉਨ੍ਹਾਂ ਦਾ ਕਹਿਣਾ ਹੈ ਕਿ ਅੰਤਲੇ ਸਾਲ ਕਿਹੋ ਜਿਹੇ ਹੋਣਗੇ ਇਹ ਤੁਹਾਡੇ ਤੇ ਹੀ ਮੁਨੱਸਰ ਹੈ, ਡਾਕਟਰਾਂ ਉਪਰ ਘੱਟ।

ਇੱਕ ਹੋਰ ਖ਼ੋਜਕਾਰ ਡਾ. ਡੈਲਾਰਾ ਟੈਰੀ ਦਾ ਕਹਿਣਾ ਹੈ ਕਿ ਜਿਨ੍ਹਾਂ ਲੋਕਾਂ ਨੂੰ 85 ਸਾਲ ਪਹੁੰਚਣ ਤੋਂ ਪਹਿਲਾਂ-ਪਹਿਲਾਂ ਬੁਢਾਪੇ ਨਾਲ ਸਬੰਧਤ ਬਿਮਾਰੀਆਂ ਹੋ ਵੀ ਜਾਂਦੀਆਂ ਹਨ, ਉਹ ਵੀ 90 ਸਾਲ ਤੋਂ ਵੱਧ ਉਮਰ ਭੋਗ ਸਕਦੇ ਹਨ, ਬਸ਼ਰਤੇ ਉਹ ਸ਼ੂਗਰ ਤੇ ਬਲੱਡ ਪ੍ਰੈਸ਼ਰ ਤੋਂ ਬਚਣ, ਤੰਬਾਕੂਨੋਸ਼ੀ ਨਾ ਕਰਨ ਅਤੇ ਸ਼ਰਾਬ ਦੀ ਸਿਰਫ਼ ਸੀਮਤ ਮਾਤਰਾ ਵਿੱਚ ਹੀ ਵਰਤੋਂ ਕਰਨ।

### ਬਾਂਦਰੀ ਨੇ ਦਿਮਾਗ਼ੀ ਸਿਗਨਲਾਂ ਨਾਲ ਰੋਬੋਟ ਚਲਾਇਆ :

ਅਮਰੀਕੀ ਵਿਗਿਆਨੀਆਂ ਨੇ ਬਾਂਦਰੀ ਦੇ ਦਿਮਾਗ਼ ਤੋਂ ਕੰਪਿਊਟਰ ਤੇ ਇੰਟਰਨੈੱਟ ਰਾਹੀਂ ਸਿਗਨਲ ਭੇਜ ਕੇ ਜਪਾਨ ਵਿੱਚ ਰੱਖੇ ਆਦਮੀ ਵਰਗੇ ਰੋਬੋਟ ਨੂੰ ਚੱਲਣ ਲਾ ਦਿੱਤਾ।

ਇਸ ਤਜਰਬੇ ਵਿੱਚ ਭਾਵੇਂ ਕਾਫੀ ਗੁੰਝਲਦਾਰ ਪ੍ਰਕ੍ਰਿਆਵਾਂ ਕੀਤੀਆਂ ਗਈਆਂ ਪਰ ਇਸ ਬਾਰੇ ਕੋਈ ਸ਼ੱਕ ਨਹੀਂ ਰਹਿ ਗਿਆ ਕਿ ਸਿਗਨਲ ਬਾਂਦਰੀ ਦੇ ਦਿਮਾਗ ਤੋਂ ਜਾ ਰਹੇ ਸਨ। ਪਹਿਲਾਂ ਬਾਂਦਰੀ ਨੂੰ 2 ਮਹੀਨੇ ਤੱਕ ਇੱਕ ਮਸ਼ੀਨ ਤੇ ਖੜ੍ਹੇ-ਖੜ੍ਹੇ ਚੱਲਣਾ ਸਿਖਾਇਆ ਗਿਆ। ਮਸ਼ੀਨ ਨੂੰ ਟਰੈਡਮਿਲ ਆਖਦੇ ਹਨ ਅਤੇ ਮੁੱਖ ਤੌਰ ਤੇ ਇਸ ਵਿੱਚ ਇੱਕ ਪਟਾ ਚਲਦਾ ਹੈ ਜਿਸ ਉੱਤੇ ਖੜ੍ਹੇ-ਖੜ੍ਹੇ ਬੰਦਾ ਚੱਲਦਾ ਹੈ ਤੇ ਪਟਾ ਅੱਗੇ (ਜਾਂ ਪਿੱਛੇ ਨੂੰ ਜਾਂਦਾ ਹੈ)। ਇਹ ਮਸ਼ੀਨ ਘਰ ਵਿੱਚ ਹੀ ਵਰਜਿਸ਼ ਕਰਨ ਵਾਸਤੇ ਵਰਤੀ ਜਾਂਦੀ ਹੈ। ਬਾਂਦਰੀ ਦੇ ਲੱਤਾਂ ਦੀ ਚਾਲ ਨੂੰ ਕੰਟਰੋਲ ਕਰਨ ਵਾਲੇ ਦਿਮਾਗ ਦੇ ਹਿੱਸੇ ਵਿੱਚ ਤਾਰਾਂ ਲਗਾਈਆਂ ਗਈਆਂ, ਜਿਨ੍ਹਾਂ ਨੂੰ ਈਲੈੱਕਟ੍ਰੋਡ ਆਖ਼ਦੇ ਹਨ। ਇਨ੍ਹਾਂ ਤੋਂ ਪਤਾ ਲੱਗਾ ਕਿ ਦਿਮਾਗ਼ ਵਿੱਚ ਕਿਹੜੇ ਸੈੱਲਾਂ ਦੇ ਕੰਮ ਕਰਨ ਨਾਲ ਬਾਂਦਰੀ ਦੀ ਲੱਤ ਦਾ ਕਿਹੜਾ ਭਾਗ ਹਿੱਲ ਰਿਹਾ ਸੀ। ਫਿਰ ਬਾਂਦਰੀ ਦੇ ਉਨ੍ਹਾਂ ਹਿੱਸਿਆਂ ਤੋਂ ਆ ਰਹੇ ਸਿਗਨਲਾਂ ਨੂੰ ਅਮਰੀਕਾ ਦੇ ਇੰਟਰਨੈੱਟ ਰਾਹੀਂ ਜਪਾਨ ਵਿੱਚ ਪਏ ਬਿਲਕੁਲ ਬੰਦੇ ਵਾਂਗ ਚੱਲਣ ਵਾਲੇ ਰੋਬੋਟ ਦੇ ਕੰਪਿਊਟਰ ਨੂੰ ਦਿੱਤਾ ਗਿਆ। ਇਸ ਤਰ੍ਹਾਂ ਕਰਨ ਨਾਲ ਜਦੋਂ ਬਾਂਦਰੀ ਚਲਦੀ ਸੀ ਤਾਂ ਉਵੇਂ ਹੀ ਰੋਬੋਟ ਚੱਲਦਾ ਸੀ। ਅਖੀਰਲਾ ਤਜਰਬਾ 10 ਜਨਵਰੀ 2008 ਨੂੰ ਕੀਤਾ ਗਿਆ। ਬਾਂਦਰੀ ਦੇ ਸਾਹਮਣੇ ਰੋਬੋਟ ਦੀ ਫੋਟੋ ਵਾਲਾ ਬਹੁਤ ਵੱਡਾ ਸਾਰਾ ਸਕਰੀਨ ਲਗਾਇਆ ਗਿਆ। ਬਾਂਦਰੀ ਨੂੰ ਇਸ ਤੇ ਲਗਾਤਾਰ 1 ਘੰਟੇ ਤੱਕ ਚਲਾਇਆ ਗਿਆ। ਜਿਸ ਨਾਲ ਜਪਾਨ ਵਿਚਲੇ ਰੋਬੋਟ ਵੀ ਨਾਲ-ਨਾਲ ਚਲਦਾ ਰਿਹਾ ਹੂ-ਬ-ਹੂ ਬਾਂਦਰੀ ਦੀ ਚਾਲ ਨਾਲ ਕਦਮ ਚਾਲ ਕਰ। ਬਾਂਦਰੀ ਸਕਰੀਨ ਨੂੰ ਇੱਕ ਟਕ ਦੇਖ਼ ਰਹੀ ਸੀ। ਇੱਕ ਘੰਟੇ ਬਾਅਦ ਟਰੈਡਮਿਲ ਨੂੰ ਬੰਦ ਕਰ ਦਿੱਤਾ ਗਿਆ ਤਾਂ ਕੁਦਰਤੀ ਸੀ ਕਿ ਬਾਂਦਰੀ ਖੜ੍ਹ ਗਈ ਪਰ ਉਸ ਦਾ ਦਿਮਾਗ ਕੰਪਿਊਟਰ ਰਾਹੀਂ ਜਪਾਨ ਵਿਚਲੇ ਰੋਬੋਟ ਨੂੰ ਚਲਾਉਣ ਲਈ ਸਿਗਨਲ ਭੇਜਦਾ ਰਿਹਾ ਤੇ ਰੋਬੋਟ ਚਲਦਾ ਰਿਹਾ। ਜਦੋਂ ਬਾਂਦਰੀ ਦਾ ਧਿਆਨ ਪਾਸੇ ਕੀਤਾ ਗਿਆ ਤਾਂ ਉਸ ਦੇ ਦਿਮਾਗ ਦੇ ਉਸ ਹਿੱਸੇ ਨੇ ਜੋ ਦੋ ਲੱਤਾਂ ਨੂੰ ਚਲਾਉਂਦਾ ਹੈ ਸਿਗਨਲ ਬਣਾਉਣੇ ਬੰਦ ਕਰ ਦਿੱਤੇ ਤੇ ਰੋਬੋਟ ਖੜ੍ਹ ਗਿਆ। ਇਸ ਲੱਭਤ ਦੀਆਂ ਏਨੀਆਂ ਸੰਭਾਵਨਾਵਾਂ ਤੇ ਲਾਭ ਹਨ ਕਿ ਇਸ ਨੂੰ ਬਿਆਨਣਾ ਔਖਾ ਹੈ। ਸਭ ਤੋਂ ਅਸਾਨ ਤੇ ਸੌਖਿਆਂ ਸਮਝਿਆ ਜਾਣ ਵਾਲਾ ਲਾਭ ਇਹ ਹੈ ਕਿ ਬੰਦੇ ਦੀ ਕੱਟੀ ਹੋਈ ਬਾਂਹ ਦੀ ਥਾਂ ਨਕਲੀ ਰੋਬੋਟ ਵਾਲੀ ਬਾਂਹ ਜੋ ਸਿਰਫ਼ ਦਿਮਾਗ ਦੇ ਸਿਗਨਲ ਨਾਲ ਹੀ ਬੰਦੇ ਦੀ ਅਸਲੀ ਬਾਂਹ ਦੀ ਨਕਲ ਕਰੇਗੀ। ਉਪਰੋਕਤ ਤਜ਼ਰਬੇ ਅਮਰੀਕਾ ਦੀ ਡੀਉਨ ਯੂਨੀਵਰਸਿਟੀ ਦੇ ਵਿਗਿਆਨੀ ਡਾ. ਮਿਗੁਇਲ ਏ.ਐੱਲ.ਨਿਕੋਲੇਲਿਸ ਤੇ ਉਸ ਦੀ ਟੀਮ ਨੇ ਕੀਤੇ।

### ਸਭ ਤੋਂ ਛੋਟੀ ਉਮਰ ਦੀ ਗਲੈਕਸੀ :

ਹਬਲ ਟੈਲੀਸਕੋਪ ਨੇ ਥੋੜ੍ਹੀ ਦੇਰ ਪਹਿਲਾਂ ਇੱਕ ਅਜਿਹੀ ਗਲੈਕਸੀ ਦੀ ਖ਼ੋਜ ਕੀਤੀ ਹੈ ਜੋ ਸਿਰਫ਼ 50 ਕਰੋੜ ਸਾਲਾਂ ਦੀ ਹੈ ਤੇ ਇਸ ਕਾਇਨਾਤ ਦੇ ਹਿਸਾਬ ਨਾਲ ਅਜੇ ਬੱਚੀ ਹੀ ਹੈ। ਸਾਡੀ ਆਪਣੀ ਗਲੈਕਸੀ ਆਕਾਸ਼ ਗੰਗਾ ਇਸ ਤੋਂ ਲੱਗਭਗ 20 ਗੁਣਾਂ ਵੱਡੀ ਉਮਰ ਦੀ ਹੈ। ਜਦੋਂ ਇਹ ਪੈਦਾ ਹੋਈ ਉਦੋਂ ਧਰਤੀ ਉੱਪਰ ਕਾਫ਼ੀ ਗੁੰਝਲਦਾਰ



ਜੀਵਨ ਪੈਦਾ ਹੋ ਚੁੱਕਾ ਸੀ। ਇਸ ਗਲੈਕਸੀ ਦਾ ਨਾਂ 1ਜ਼ਵਿਕੀ18 ਰੱਖਿਆ ਗਿਆ ਹੈ। ਇਸ ਵਿੱਚ ਇੱਕ ਵਾਰ ਹੀ ਕਈ ਤਾਰੇ ਪੈਦਾ ਹੋਣ ਦੇ ਬ੍ਰਸਟ ਹੋਏ। ਸਭ ਤੋਂ ਪੁਰਾਣਾ ਕੋਈ 50 ਕਰੋੜ ਸਾਲ ਪਹਿਲਾਂ ਹੋਇਆ ਤੇ ਉਸ ਤੋਂ ਬਾਅਦ ਵਾਲਾ ਤੇ ਸਭ ਤੋਂ ਤਾਜ਼ਾ 30 ਲੱਖ ਵਰ੍ਹੇ ਪਹਿਲਾਂ ਯੂ.ਐੱਸ.ਏ. ਦੀ ਵਰਜੀਨੀਆ ਯੂਨੀਵਰਸਿਟੀ ਦੇ ਖ਼ਗੋਲ ਦੇ ਪ੍ਰੋ.ਟ੍ਰਿਨਥੂਆਨ ਨੇ ਕਿਹਾ ਕਿ ਬਿਨਾ ਸ਼ੱਕ 1ਜ਼ਵੀਕੀ18 ਬਹੁਤ ਛੋਟੀ ਉਮਰ ਦੀ ਗਲੈਕਸੀ ਹੈ। ਤਾਰੇ ਬਣਨ ਦੀਆਂ ਦੋ ਵਾਰੀ ਹੋਈਆਂ ਬ੍ਰਸਪਾਂ ਵਿੱਚ ਬਣੇ ਤਾਰੇ ਸਮੂਹ ਚਿੱਟੇ ਰੰਗ ਦੀਆਂ ਦੀਆਂ ਦੋ ਗੰਢਾਂ ਜਿਹੀਆਂ ਗਲੈਕਸੀ ਦੇ ਧੁਰ ਵਿਚਕਾਰ ਅਸੀਂ ਵੇਖ ਸਕਦੇ ਹਾਂ ਤੇ ਬੈਂਗਣੀ ਰੰਗ ਦੀਆਂ ਤਾਰਾਂ ਜਿਹੀਆਂ ਤਾਰਿਆਂ ਵਿਚਕਾਰ ਦੀਆਂ ਤੇਜ਼ ਹਨੇਰੀਆਂ ਅਤੇ ਨਵੇਂ ਬਣੇ ਗਰਮ ਤਾਰਿਆਂ ਵੱਲੋਂ ਉਪਜਾਈਆਂ ਗਈਆਂ ਪਾਰ ਬੈਂਗਣੀ ਤਰੰਗਾਂ ਰਾਹੀਂ ਗਰਮ ਹੋਈਆਂ ਗੈਸਾਂ ਦੇ ਬਹੁਤ ਹੀ ਵੱਡੇ ਗੈਸ ਦੇ ਬੁਲਬੁਲੇ ਹਨ। ਇਸ ਗਲੈਕਸੀ ਵਿਚਲੀਆਂ ਗੈਸਾਂ ਗਲੈਕਸੀ ਦੇ ਭਰੂਣ ਰੂਪ ਵਿੱਚ 13 ਅਰਬ ਸਾਲ ਤੱਕ ਪਈਆਂ ਰਹੀਆਂ ਤੇ ਇਸ ਦੀ ਨੇੜੇ ਦੀ ਗਲੈਕਸੀ ਨੇ ਇਸ ਨੂੰ ਤਾਰੇ ਪੈਦਾ ਕਰਨ ਦੇ ਰਾਹ ਪਾਇਆ। ਇਹ ਗਲੈਕਸੀ ਧਰਤੀ ਤੋਂ ਲਗਭਗ ਸਾਢੇ 4 ਕਰੋੜ ਪ੍ਰਕਾਸ਼ ਵਰ੍ਹੇ ਦੂਰ ਇਸ ਸੰਸਾਰ ਦੇ ਕਿਨਾਰੇ ਤੇ ਹੈ। ਵਿਗਿਆਨੀਆਂ ਨੇ ਇਸ ਦੀ ਬਣਤਰ ਤੋਂ ਇਸ ਦੇ ਛੋਟੀ ਉਮਰ ਦੀ ਹੋਣ ਦਾ ਤਾਂ ਪਹਿਲਾਂ ਹੀ ਪਤਾ ਸੀ ਪਰ ਹੱਬਲ ਟੈਲੀਸਕੋਪ ਹੀ ਇਸ ਨੂੰ ਸਹੀ ਦੇਖ਼ ਕੇ ਇਸ ਦੀ ਛੋਟੀ ਉਮਰ ਨੂੰ ਪੱਕਾ ਕਰ ਸਕੀ।

### ਟਹਿਲਣ ਨਾਲ ਬਿਜਲੀ !

ਮੋਬਾਈਲ ਆਈਪੈਡ ਵਰਗੇ ਗੈਜੇਟਸ ਨੂੰ ਚਾਰਜ ਕਰਨ ਲਈ ਹੁਣ ਬਿਜਲੀ ਦੀ ਜਰੂਰਤ ਟਹਿਲ ਕੇ ਪੂਰੀ ਕੀਤੀ ਜਾ ਸਕੇਗੀ। ਇਸ ਦੇ ਲਈ ਵਿਗਿਆਨੀਆਂ ਨੇ ਇੱਕ ਯੰਤਰ ਬਣਾਇਆ ਹੈ। ਇਸ ਨੂੰ ਗੋਡਿਆਂ ਨਾਲ ਬੰਨ੍ਹ ਕੇ ਵੀ ਬੈਟਰੀ ਚਾਰਜ ਹੋ ਜਾਏਗੀ। ਵਿਗਿਆਨੀਆਂ ਨੇ ਇਸ ਯੰਤਰ ਨੂੰ 'ਕਾਕਟੇਲ ਨੈਪਕਿਨ ਆਈਡੀਆ' ਨਾਮ ਦਿੱਤਾ ਹੈ। ਇਸ ਨੂੰ ਬਣਾਉਣ ਵਿੱਚ ਪ੍ਰਮੁੱਖ ਭੂਮਿਕਾ ਨਿਭਾਉਣ ਵਾਲੇ ਮਿਸ਼ੀਗਨ ਯੂਨੀਵਰਸਿਟੀ ਦੇ ਮੁੱਖ ਸ਼ੋਧ ਕਰਤਾ ਪ੍ਰੋ.ਆਰਥਰ ਦਾ ਕਹਿਣਾ ਹੈ ਕਿ ਗੋਡਿਆਂ ਤੇ ਬੰਨ੍ਹੀ ਜਾਣ ਵਾਲੀ ਇਹ ਮਸ਼ੀਨ ਸ਼ਰੀਰ ਦੀ ਗਤੀ ਊਰਜਾ ਦਾ ਇਸਤੇਮਾਲ ਕਰਦੀ ਹੋਈ ਬੈਟਰੀ ਚਾਰਜ ਕਰਦੀ ਹੈ। ਜਦੋਂ ਤੁਸੀਂ ਕਦਮ ਵਧਾਉਣ ਲਈ ਪੈਰ ਉਠਾਉਂਦੇ ਹੋ ਤਾਂ ਇਸ ਸਮੇਂ ਨਿਕਲੀ ਊਰਜਾ ਦਾ ਇਸਤੇਮਾਲ ਕਰਦੀ ਹੈ ਇਹ ਮਸ਼ੀਨ। ਵੈਸੇ ਤਾਂ ਮਸ਼ੀਨ ਨੂੰ ਸਰੀਰ ਦੇ ਕਿਸੇ ਵੀ ਹਿੱਸੇ ਤੇ ਲਗਾਇਆ ਜਾ ਸਕਦਾ ਹੈ ਪ੍ਰੰਤੂ ਗੋਡਾ ਸਭ ਤੋਂ ਵੱਧ ਢੁਕਵਾਂ ਅੰਗ ਮੰਨਿਆ ਗਿਆ ਹੈ। ਪ੍ਰੋ.ਕੋਓ ਦਾ ਕਹਿਣਾ ਹੈ ਕਿ ਚਲਦੇ ਦੌੜਦੇ ਸਮੇਂ ਸਰੀਰ ਦੀ ਕਾਫ਼ੀ ਊਰਜਾ ਨਸ਼ਟ ਹੁੰਦੀ ਹੈ। ਜ਼ਿਕਰਯੋਗ ਹੈ ਕਿ ਨਾਂ ਕੇਵਲ ਚੱਲਣ ਜਾਂ ਦੌੜਨ ਨਾਲ ਬਲਕਿ ਮਾਸਪੇਸ਼ੀਆਂ ਵਿੱਚ ਕਿਸੇ ਵੀ ਤਰ੍ਹਾਂ ਦੀ ਹਰਕਤ ਤੋਂ ਊਰਜਾ ਮੁਕਤੀ ਹੁੰਦੀ ਹੈ। ਇਹ ਮਸ਼ੀਨ ਇਸ ਊਰਜਾ ਦਾ ਇਸਤੇਮਾਲ ਕਰਦੀ ਹੈ। ਖ਼ੋਜ ਕਰਨ ਵਾਲਿਆਂ ਦਾ ਇਹ ਵੀ ਕਹਿਣਾ ਹੈ ਕਿ ਇਸ ਮਸ਼ੀਨ ਦਾ ਪ੍ਰਯੋਗ ਦਿਲ 'ਚ ਲਾਏ ਜਾਣ ਵਾਲੇ 'ਪੇਸਮੇਕਰ' ਜਾਂ ਨਿਊਰੋਟ੍ਰਾਂਸਮੀਟਰ ਨੂੰ ਚਾਰਜ ਕਰਨ ਲਈ ਵੀ ਕੀਤਾ ਜਾ ਸਕਦਾ ਹੈ। ਵਰਤਮਾਨ ਸਮੇਂ 'ਚ ਇਸ ਦੀ ਬੈਟਰੀ ਬਦਲਣ ਦੇ ਲਈ ਅਪ੍ਰੇਸ਼ਨ ਕਰਨਾ ਪੈਂਦਾ ਹੈ।

**ਪੇਸ਼ਕਸ਼ : ਸੁਰਜੀਤ ਦਲ ਸਿੰਘ ਵਾਲਾ**

### ਹਵਾ 'ਚ ਲਿਖੇ ਹਰਫ਼...

* ਅਲੈਗਜ਼ੈਂਡਰ ਗ੍ਰਾਹਮ ਬੈੱਲ ਜਿਸ ਨੇ ਫ਼ੋਨ ਦੀ ਖ਼ੋਜ ਕੀਤੀ ਪਰ ਉਹ ਕਦੇ ਵੀ ਆਪਣੇ ਪਰਿਵਾਰ ਨੂੰ ਫ਼ੋਨ ਨਹੀਂ ਕਰ ਸਕਿਆ ਕਿਉਂਕਿ ਉਸ ਦੀ ਪਤਨੀ ਤੇ ਬੇਟੀ ਸੁਣ ਨਹੀਂ ਸਨ ਸਕਦੀਆਂ। ਇਹੋ ਜ਼ਿੰਦਗੀ ਹੈ...ਦੂਸਰਿਆਂ ਲਈ ਜੀਣਾ।

* ਲੋਕ ਹਮੇਸ਼ਾ ਤੁਹਾਡੇ ਰਸਤੇ ਤੇ ਪੱਥਰ ਸੁੱਟਣਗੇ, ਇਹ ਤੁਹਾਡੇ ਤੇ ਨਿਰਭਰ ਕਰਦਾ ਹੈ ਕਿ ਤੁਸੀਂ ਇਨ੍ਹਾਂ ਪੱਥਰਾਂ ਤੋਂ ਕੀ ਬਣਾਓਗੇ : ਕੰਧ ਕਿ ਪੁਲ।

* ਜਦੋਂ ਤੁਹਾਡੀ ਆਲੋਚਨਾ ਕੀਤੀ ਜਾਂਦੀ ਹੈ ਤਾਂ ਤੁਸੀਂ ਨਿਰਾਸ਼ ਨਾ ਹੋਵੋ, ਹਮੇਸ਼ਾ ਇਹ ਯਾਦ ਰੱਖੋ ਕਿ ਫ਼ਲ ਰਹਿਤ ਦਰਖ਼ਤ ਉੱਪਰ ਕੋਈ ਪੱਥਰ ਨਹੀਂ ਮਰਦਾ। ਹਮੇਸ਼ਾ ਯਥਾਰਥਵਾਦੀ ਜ਼ਿੰਦਗੀ ਜੀਓ।

**ਨਵਦੀਪ ਲੰਡੇ (ਮੋਗਾ)**

* ਜਿਸੇ ਦੇਖੋ ਵਹੀ ਹੈ ਚੁਪ-ਚੁਪ ਸਾ,
ਜੈਸੇ ਹਰ ਸਖ਼ਸ਼ ਇਮਤਿਹਾਨ ਮੇਂ ਹੈ।

* ਹਾਥ ਉਸ ਕੇ ਭੀ ਹੁਏ ਹੋਂਗੇ ਜਖ਼ਮੀ,
ਕਾਂਟੇ ਜਿਸ ਨੇ ਕਿਸੀ ਕੀ ਰਾਹ ਪੇ ਬਿਛਾਏ ਹੈਂ।

* ਏਕ ਉੱਲੂ ਆਨੇ ਸੇ ਬਰਬਾਦ ਚਮਨ ਹੋਤਾ ਹੈ,
ਹਰ ਸਾਖ਼ ਪੇ ਉੱਲੂ ਬੈਠਾ ਹੈ,
ਅੰਜ਼ਾਮ-ਏ-ਗੁਲਸਿਤਾਂ ਕਿਆ ਹੋਗਾ?

* ਜ਼ਿੰਦਗੀ ਸੇ ਜਿਸ ਨੇ ਕੁਛ ਸੀਖ਼ਾ ਨਹੀਂ,
ਉਸ ਕੋ ਕੋਈ ਔਰ ਸਿਖ਼ਲਾਏਗਾ ਕਿਆ?

**ਅਮਰਜੀਤ ਢਿੱਲੋਂ**

* ਆ ਹੱਥ ਫੜ੍ਹ ਕੇ ਲਿਖੀਏ ਜ਼ਿੰਦਗੀ ਦਾ ਸਿਰਨਾਵਾਂ,
ਆ ਕਦਮਾਂ ਦੀ ਤਾਲ ਮਿਲਾਈਏ,
ਆਪ ਬਣਾਈਏ ਰਾਹਵਾਂ।

**ਨਨਪਾਲ, ਬਠਿੰਡਾ।**

* ਮੰਜ਼ਿਲੇਂ ਉਨਹੀਂ ਕੋ ਮਿਲਤੀ ਹੈਂ
ਜਿਨਕੇ ਸਪਨੋਂ ਮੇਂ ਜਾਨ ਹੋਤੀ ਹੈ।
ਪੰਖ਼ ਸੇ ਕੁਛ ਨਹੀਂ ਹੋਤਾ,
ਹੌਂਸਲੋਂ ਸੇ ਉਡਾਨ ਹੋਤੀ ਹੈ।

**ਬਲਜਿੰਦਰ ਜੌੜਕੀਆਂ।**

* ਸਾਫ਼ ਸੜਕਾਂ ਕਦੇ ਵੀ ਚੰਗੇ ਡਰਾਈਵਰ ਨਹੀਂ ਬਣਾਉਂਦੀਆਂ ਤੇ ਸਾਫ਼ ਅਸਮਾਨ ਚੰਗੇ ਪਾਇਲਟ।
ਮੁਸ਼ਕਲਾਂ ਤੋਂ ਬਿਨਾ ਚੰਗਾ ਮਨੁੱਖ਼ ਨਹੀਂ ਬਣਦਾ

**ਕੁਲਦੀਪ ਮਾਣੂੰਕੇ**

ਮੈਗਜ਼ੀਨ ਵਾਸਤੇ ਮੋਬਾਈਲ ਸੰਦੇਸ਼ ਭੇਜਣ ਹਿਤ ਇਹ ਨਵਾਂ ਕਾਲਮ ਸ਼ੁਰੂ ਕਰ ਰਹੇ ਹਾਂ। ਸੰਦੇਸ਼ ਭੇਜਣ ਲਈ ਪਤਾ : 94173-62085

# ਖ਼ਬਰ ਹੈ ਕਿ

**ਪੰਜਾਬੀਆਂ ਨੂੰ ਕਰੋੜਾਂ ਦਾ ਚੂਨਾ ਲਗਾ ਕੇ ਅਖ਼ੌਤੀ ਬਾਬਾ ਫਰਾਰ**

**ਟਰਾਂਟੋ, 6 ਜਨਵਰੀ (ਪ੍ਰਤੀਕ ਸਿੰਘ)** - ਪਿਛਲੇ ਦਿਨੀਂ ਸਥਾਨਕ ਪੰਜਾਬੀ ਮੀਡੀਆ ਰਾਹੀਂ ਇਸ ਗੱਲ ਦਾ ਪਤਾ ਲੱਗਾ ਕਿ ਲੋਕਾਂ ਦਾ ਚੰਗੇਰਾ ਭਵਿੱਖ ਬਣਾਉਣ ਦਾ ਦਾਅਵਾ ਕਰਨ ਵਾਲਾ ਇੱਕ ਭੇਖ਼ੀ ਬਾਬਾ ਟਰਾਂਟੋ ਦੇ ਆਸ-ਪਾਸ ਰਹਿੰਦੇ ਅਨੇਕਾਂ ਦੇਸੀ ਪਰਿਵਾਰਾਂ ਨੂੰ ਆਪਣੇ ਮੱਕੜ ਜਾਲ 'ਚ ਫਸਾ ਕੇ ਉਨ੍ਹਾਂ ਦੀ ਮਿਹਨਤ ਦੀ ਕਮਾਈ ਨੂੰ ਹੂੰਝ ਕੇ ਤੁਰਦਾ ਬਣਿਆ। ਸੂਤਰਾਂ ਅਨੁਸਾਰ ਇਸ ਰੌਸ਼ਨ ਬਾਬੇ ਨੇ ਜੋ ਕੁਝ ਸਮਾਂ ਪਹਿਲਾਂ ਇੱਥੇ ਆਇਆ ਸੀ, ਅਖ਼ਬਾਰਾਂ ਤੇ ਰੇਡੀਓ ਤੇ ਇਸ਼ਤਿਹਾਰ ਦੇਣੇ ਸ਼ੁਰੂ ਕਰ ਦਿੱਤੇ ਕਿ ਉਸ ਕੋਲ ਹਰ ਮੁਸ਼ਕਲ ਤੇ ਬਲਾ ਦਾ ਹੱਲ ਹੈ ਅਤੇ ਉਹ ਉਪਾਅ ਮੁਫ਼ਤ ਕਰਦਾ ਹੈ। ਇੱਕ ਅੰਦਾਜ਼ੇ ਮੁਤਾਬਕ ਤਿੰਨ ਚਾਰ ਸੌ ਲੋਕਾਂ ਦੇ ਭਵਿੱਖ਼ ਨੂੰ ਰੌਸ਼ਨ ਕਰ ਦੇਣ ਦਾ ਝਾਂਸਾ ਦੇ ਕੇ ਉਹ ਹੁਣ ਤੱਕ 10 ਲੱਖ ਡਾਲਰ ਤੋਂ ਵਧੇਰੇ ਰਕਮ ਠੱਗ ਕੇ ਫਰਾਰ ਹੋ ਗਿਆ। ਬਰੈਂਪਟਨ ਦੇ ਪਰਮਜੀਤ ਭੁੱਲਰ ਜੋ ਇਸ ਬਾਬੇ ਦੇ ਤੰਤਰ ਵਿੱਚ ਫਸ ਕੇ ਡੇਢ ਲੱਖ਼ ਡਾਲਰ ਗੁਆ ਚੁੱਕਾ ਹੈ ਨੇ ਆਪਣੀ ਕਹਾਣੀ ਦੱਸਦਿਆਂ ਕਿਹਾ ਕਿ ਇੱਕ ਰੇਡੀਓ ਤੋਂ ਮਸ਼ਹੂਰੀ ਸੁਣ ਕੇ ਉਹ ਇਸ ਬਾਬੇ ਰੇਸ਼ਮ ਨੂੰ ਮਿਲਣ ਗਿਆ ਤੇ ਉਸ ਦੇ ਜਾਲ ਵਿੱਚ ਫ਼ਸ ਗਿਆ। ਉਸ ਨੇ ਆਪਣੇ ਨਿੱਜੀ ਖ਼ਾਤੇ ਅਤੇ ਕਰੈਡਿਟ ਲਾਈਨ ਤੋਂ ਇਲਾਵਾ ਆਪਣੇ ਯਾਰਾਂ ਦੋਸਤਾਂ ਤੋਂ ਉਧਾਰ ਫੜ੍ਹ ਕੇ ਮਹੀਨੇ ਦੇ ਅੰਦਰ-ਅੰਦਰ ਬਾਬੇ ਦੀ ਝੋਲੀ ਭਰ ਦਿੱਤੀ ਪਰ ਜਦ ਤੱਕ ਉਸ ਨੂੰ ਫ਼ਰਾਡ ਬਾਰੇ ਪਤਾ ਲੱਗਾ, ਉਦੋਂ ਤੱਕ ਬਹੁਤ ਦੇਰ ਹੋ ਚੁੱਕੀ ਸੀ। ਗੌਰ ਮਤਲਬ ਹੈ ਕਿ ਲੋਕਲ ਪੰਜਾਬੀ ਮੀਡੀਆ ਜਿਸ ਨੇ ਇਸ ਕਹਾਣੀ ਨੂੰ ਜੱਗ ਜਾਹਿਰ ਕੀਤਾ ਹੈ ਉਹੀ ਇਨ੍ਹਾਂ ਠੱਗ ਬਾਬਿਆਂ ਅਤੇ ਕਾਲੇ ਜਾਦੂ ਵਾਲਿਆਂ ਦੇ ਕਾਰੋਬਾਰ ਨੂੰ ਪ੍ਰਫੁੱਲਿਤ ਕਰ ਰਿਹਾ ਹੈ। (ਪੰਜਾਬੀ ਟ੍ਰਿਬਿਊਨ)

**ਡੇਰੇ 'ਚ ਸਾਧ ਤੇ ਚੇਲਿਆਂ ਵੱਲੋਂ ਕੀਤੇ ਕਤਲ ਵਿਰੁੱਧ ਲੋਕਾਂ ਵੱਲੋਂ ਜਾਮ**

**ਸਮਰਾਲਾ, 23 ਜਨਵਰੀ (ਨਵਰੂਪ ਧਾਲੀਵਾਲ)** - ਇੱਥੋਂ ਨਜ਼ਦੀਕੀ ਪਿੰਡ ਕੁੱਲੇਵਾਲ ਦੇ ਇੱਕ ਵਿਅਕਤੀ ਕੁਲਵੰਤ ਸਿੰਘ ਨੂੰ ਕੱਲ ਸੂਏ ਲਾਗੇ ਬਣੀ ਸ਼ਮਸ਼ਾਨ ਘਾਟ ਨੇੜੇ ਇੱਕ ਡੇਰੇ ਦੇ ਸਾਧ ਅਤੇ ਉਸ ਦੇ ਦੋ ਚੇਲਿਆਂ ਵੱਲੋਂ ਕਥਿਤ ਤੌਰ ਤੇ ਕੁੱਟ-ਕੁੱਟ ਕੇ ਮਾਰੇ ਜਾਣ ਤੋਂ ਬਾਅਦ ਅੱਜ ਪਿੰਡ ਕੁੱਲੇਵਾਲ ਦੇ ਸਮੂਹ ਵਾਸੀ ਅਤੇ ਐੱਫ਼.ਸੀ.ਆਈ. ਦੇ ਮਜ਼ਦੂਰਾਂ, ਸਮਰਾਲਾ ਦੇ ਸਫ਼ਾਈ ਕਰਮਚਾਰੀ ਯੂਨੀਅਨ, ਪੰਜਾਬ ਦੇਹਾਤੀ ਮਜ਼ਦੂਰ ਯੂਨੀਅਨ, ਬਹੁਜਨ ਸਮਾਜ ਪਾਰਟੀ ਦੇ ਆਗੂ ਅਤੇ ਲਾਗਲੇ ਪਿੰਡਾਂ ਤੋਂ ਪਹੁੰਚੇ ਔਰਤਾਂ ਅਤੇ ਮਰਦਾਂ ਨੇ ਇਕੱਠੇ ਹੋ ਕੇ ਚੌਂਕ ਵਿੱਚ ਧਰਨਾ ਦਿੱਤਾ। ਬਾਅਦ ਵਿੱਚ ਪੁਲਿਸ ਵੱਲੋਂ ਉਕਤ ਡੇਰੇ ਦੀ ਤਲਾਸ਼ੀ ਲਈ ਗਈ। ਡੇਰੇ ਵਿੱਚੋਂ ਮਹਿੰਗਾ ਟੀ.ਵੀ. ਸੈੱਟ ਤੇ ਫ਼ਿਲਮਾਂ ਵਗ਼ੈਰਾ ਪੁਲਿਸ ਨੂੰ ਮਿਲੀਆਂ।

**ਨਗਰ ਕੀਰਤਨ ਦੌਰਾਨ ਹਾਦਸੇ ਵਿੱਚ ਲੜਕੇ ਦੀ ਮੌਤ**

**ਧਨੌਲਾ, 31 ਜਨਵਰੀ (ਪੱਤਰ ਪ੍ਰੇਰਕ)** - ਇੱਥੋਂ ਨੇੜਲੇ ਪਿੰਡ ਕੱਟੂ ਦੇ ਗੁਰਦੁਆਰਾ ਟਿੱਬੀ ਸਰ ਸਾਹਿਬ ਤੋਂ ਮਸਤੂਆਣਾ ਸਾਹਿਬ ਤੱਕ ਗੁਰੂ ਗ੍ਰੰਥ ਸਾਹਿਬ ਦੀ 400 ਸਾਲਾ ਮਨਾਈ ਜਾ ਰਹੀ ਸ਼ਤਾਬਦੀ ਅਤੇ ਸੰਤ ਅਤਰ ਸਿੰਘ ਜੀ ਦੀ ਮਨਾਈ ਜਾ ਰਹੀ ਸਲਾਨਾ ਬਰਸੀ ਦੇ ਸਬੰਧ ਵਿੱਚ ਕੱਢੇ ਜਾ ਰਹੇ ਨਗਰ ਕੀਰਤਨ ਸਮੇਂ ਪਿੰਡ ਕਾਂਝਲਾ ਨਜ਼ਦੀਕ ਇੱਕ ਦਰਖ਼ਤ ਦੇ ਨੀਵੇਂ ਟਹਿਣੇ ਨਾਲ ਟਕਰਾ ਕੇ ਟਰੈਕਟਰ ਟਰਾਲੀ ਹਾਦਸਾਗ੍ਰਸਤ ਹੋ ਜਾਣ ਕਰਕੇ ਪਿੰਡ ਕੱਟੂ ਦੇ ਵਸੀਕ ਰੂਪ ਸਿੰਘ ਦੇ 11 ਸਾਲਾ ਲੜਕੇ ਬੇਅੰਤ ਸਿੰਘ ਬਿੱਲਾ ਦੀ ਮੌਤ ਹੋ ਗਈ ਜਦਕਿ ਪਿੰਡ ਕੱਟੂ ਅਤੇ ਕਿਲਾ ਬਟੂਰਾ ਦੇ ਚਾਰ ਵਿਅਕਤੀ ਜਖ਼ਮੀ ਹੋ ਗਏ। (ਪੰਜਾਬੀ ਟ੍ਰਿਬਿਊਨ)

**ਸ਼ਿਰੜੀ ਸਾਈਂ ਬਾਬਾ ਮੰਦਰ 'ਚ ਚੜ੍ਹਿਆ 60 ਕਰੋੜ ਦਾ ਚੜ੍ਹਾਵਾ**

ਮੁੰਬਈ, 1 ਫਰਵਰੀ (ਨ.ਜ.ਸ.) ਸ਼ਿਰੜੀ ਸਥਿਤ ਸਾਈਂ ਬਾਬਾ ਮੰਦਰ ਨੂੰ ਸਾਲ 2007 ਵਿੱਚ 60 ਕਰੋੜ ਦਾ ਰਿਕਾਰਡ ਨਗਦੀ ਦਾਨ ਮਿਲਿਆ। ਇਸ ਤੋਂ ਇਲਾਵਾ 14 ਕਿੱਲੋ ਸੋਨਾ ਤੇ 235 ਕਿੱਲੋ ਚਾਂਦੀ ਦਾ ਚੜ੍ਹਾਵਾ ਚੜ੍ਹਿਆ।

ਸ਼ਿਰੜੀ ਸਾਈਂ ਬਾਬਾ ਸੰਸਥਾ ਟਰੱਸਟ ਨੇ ਇੱਕ ਬਿਆਨ 'ਚ ਕਿਹਾ ਕਿ ਸਾਲ 2006 'ਚ ਸ਼ਰਧਾਲੂਆਂ ਨੇ 35.25 ਕਰੋੜ ਰੁਪਏ ਤੇ 9 ਕਿੱਲੋ ਸੋਨਾ ਤੇ 136 ਕਿੱਲੋ ਚਾਂਦੀ ਦਾ ਚੜ੍ਹਾਵਾ ਚੜ੍ਹਾਇਆ ਸੀ। ਬਿਆਨ ਅਨੁਸਾਰ ਪਿਛਲੇ ਸਾਲ 23 ਦਸੰਬਰ ਨੂੰ ਹੈਦਰਾਬਾਦ ਦੇ ਇੱਕ ਭਗਤ ਨੇ 90 ਕਿੱਲੋ ਦਾ ਸਿੰਘਾਸਨ ਦਾਨ ਕੀਤਾ ਹੈ, ਜਿਸ ਦੀ ਕੀਮਤ 10 ਕਰੋੜ ਰੁਪਏ ਸੀ। ਇਸ ਸਾਲ ਭਗਤਾਂ ਨੇ ਹੁਣ ਤੱਕ 6.24 ਕਰੋੜ ਰੁਪਏ ਨਗਦ, ਇੱਕ ਕਿੱਲੋ ਸੋਨਾ ਤੇ 30 ਕਿੱਲੋ ਚਾਂਦੀ ਦਾ ਚੜ੍ਹਾਵਾ ਚੜ੍ਹਾ ਦਿੱਤਾ ਹੈ।

**ਡਾਕਟਰਾਂ ਤੋਂ ਅੱਗੇ ਚੱਲ ਰਹੇ ਨੇ ਜੋਤਸ਼ੀ ਤੇ ਤਾਂਤਰਿਕ**

**ਸੰਗਰੂਰ, 6 ਫਰਵਰੀ (ਸ.ਸ.ਫ਼ੁੱਲ)** - ਸਰਕਾਰੀ ਅੰਕੜਿਆਂ ਅਨੁਸਾਰ ਪੰਜਾਬ ਵਿੱਚ ਪੰਜ ਆਯੁਰਵੈਦਿਕ ਅਤੇ 224 ਐਲੋਪੈਥੀ ਹਸਪਤਾਲਾਂ ਸਮੇਤ 229 ਸਰਕਾਰੀ ਹਸਪਤਾਲ ਹਨ ਜਿੱਥੇ ਲਗਭਗ ਦੋ ਹਜ਼ਾਰ ਡਾਕਟਰ ਕੰਮ ਕਰਦੇ ਹਨ। ਇਨ੍ਹਾਂ ਤੋਂ ਇਲਾਵਾ ਛੇ ਕੁ ਹਜ਼ਾਰ ਸਿੱਖਿਅਤ ਐਲੋਪੈਥਿਕ, ਹੋਮਿਓਪੈਥਿਕ, ਯੂਨਾਨੀ ਅਤੇ ਆਯੁਰਵੈਦਿਕ ਡਾਕਟਰ ਨਿੱਜੀ ਜਾਂ ਖ਼ੈਰਾਤੀ ਹਸਪਤਾਲਾਂ, ਕਲੀਨਿਕਾਂ ਰਾਹੀਂ ਮਰੀਜ਼ਾਂ ਦਾ ਇਲਾਜ ਕਰਦੇ ਹਨ। ਆਰ.ਐੱਮ.ਪੀ. ਜਾਂ ਝੋਲਾ ਛਾਪ ਕਥਿਤ ਡਾਕਟਰ, ਵੈਦ, ਹਕੀਮ ਵੱਖ ਹਨ। ਏਨੀਆਂ ਸਿਹਤ ਸਹੂਲਤਾਂ ਦੇ ਹੁੰਦਿਆਂ ਅਜੇ ਵੀ ਪੰਜਾਬ ਦੇ ਲੱਖਾਂ ਲੋਕ ਆਪਣਾ ਇਲਾਜ ਜੋਤਸ਼ੀਆਂ, ਧਾਗੇ, ਤਵੀਤਾਂ ਰਾਹੀਂ ਕਰਾਉਣ ਨੂੰ ਪਹਿਲ ਦੇ ਰਹੇ ਹਨ। ਹਾਲਾਂ ਕਿ 2001 ਦੀ ਮਰਦਮ ਸ਼ੁਮਾਰੀ ਦੇ ਅੰਕੜਿਆਂ ਅਨੁਸਾਰ ਪੰਜਾਬ ਵਿੱਚ 75.63 ਪ੍ਰਤੀਸ਼ਤ ਮਰਦ ਅਤੇ 63.55 ਪ੍ਰਤੀਸ਼ਤ ਔਰਤਾਂ ਪੜ੍ਹੀਆਂ ਲਿਖੀਆਂ ਹਨ। ਇਨ੍ਹਾਂ ਪੜ੍ਹੇ ਲਿਖਿਆਂ ਵਿੱਚੋਂ 25 ਪ੍ਰਤੀਸ਼ਤ ਮਰਦ ਅਤੇ 30 ਪ੍ਰਤੀਸ਼ਤ ਔਰਤਾਂ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਜੋਤਸ਼ੀਆਂ, ਸਿਆਣਿਆਂ ਅਤੇ ਬਾਬਿਆਂ ਦੇ ਡੇਰਿਆਂ ਤੇ ਚੱਕਰ ਕੱਢਦੇ ਵਿਖਾਈ ਦੇ ਰਹੇ ਹਨ। ਅਨਪੜ੍ਹ ਸਮਾਜ ਦੀ ਗਿਣਤੀ ਇਸ ਤੋਂ ਕਿਧਰੇ ਵੱਧ ਹੈ। ਸਿਹਤ ਦੇ ਮੁੱਦੇ ਨੂੰ ਲੈ ਕੇ ਕੰਮ ਕਰ ਰਹੀ ਤਾਲਮੇਲ ਸੁਸਾਇਟੀ ਵੱਲੋਂ ਇਕੱਤਰ ਕੀਤੇ ਅੰਕੜਿਆਂ ਅਨੁਸਾਰ ਪੰਜਾਬ ਵਿੱਚ ਜੋਤਸ਼ੀਆਂ, ਸਿਆਣਿਆਂ, ਤਾਂਤਰਿਕਾਂ ਅਤੇ ਬਾਬਿਆਂ ਦੀ ਗਿਣਤੀ 7 ਹਜ਼ਾਰ ਦੇ ਕਰੀਬ ਹੈ। ਝੋਲਾ ਛਾਪ ਡਾਕਟਰਾਂ ਵਾਂਗ ਝੋਲਾ ਛਾਪ ਜੋਤਸ਼ੀਆਂ ਦੀ ਗਿਣਤੀ ਇਸ ਤੋਂ ਵੱਖ ਹੈ।

(ਅਜੀਤ)





# ਆਸ ਪਾਸ

ਸੁਰਜੀਤ ਦਲ ਸਿੰਘ ਵਾਲਾ

1986 ਤੋਂ 1989 ਤੱਕ ਨੌਕਰੀ ਦੇ ਕਾਰਣ ਮੈਂ ਰੋਜ਼ ਕੋਟਕਪੂਰਾ ਤੋਂ ਫਾਜ਼ਿਲਕਾ ਰੇਲ ਗੱਡੀ ਰਾਹੀਂ ਜਾਂਦਾ ਸੀ। ਜਨਵਰੀ 1987 ਵਿੱਚ ਮੇਰੇ ਘਰ ਕਾਫ਼ੀ ਸਮੱਸਿਆਵਾਂ ਇਕੱਠੀਆਂ ਹੀ ਆ ਗਈਆਂ। ਮੇਰੀ ਉਂਗਲ ਤੇ ਸੱਟ ਲੱਗੀ ਤੇ ਇਨਫੈਕਸ਼ਨ ਹੱਡੀ ਤੱਕ ਚਲੀ ਗਈ। ਵੱਡੀ ਬੇਟੀ ਨੂੰ ਲਗਾਤਾਰ ਬੁਖ਼ਾਰ ਹੋ ਰਿਹਾ ਸੀ ਤੇ ਕਿਸੇ ਦਵਾਈ ਨਾਲ ਆਰਾਮ ਨਹੀਂ ਸੀ ਆ ਰਿਹਾ। ਛੋਟੀ ਬੇਟੀ, ਜਿਸ ਦੀ ਉਮਰ ਸਿਰਫ਼ 2 ਸਾਲ ਸੀ ਦੀ ਲੱਤ ਟੁੱਟ ਗਈ। ਮੇਰੀ ਘਰ ਵਾਲੀ ਕੋਲ ਬੱਚਾ ਸੀ ਪਰ ਉਹ ਵੀ ਟਾਈਫ਼ਾਈਡ ਨਾਲ ਪੀੜਿਤ ਸੀ। ਦਫ਼ਤਰੋਂ ਛੁੱਟੀ ਨਹੀਂ ਸੀ ਮਿਲ ਰਹੀ, ਸੋ ਕਾਫ਼ੀ ਪ੍ਰੇਸ਼ਾਨੀ ਹੋ ਰਹੀ ਸੀ। ਇਨ੍ਹਾਂ ਦਿਨਾਂ ਵਿੱਚ ਮੈਂ ਹਰ ਰੋਜ਼ ਸਫ਼ਰ ਕਰਨ ਵਾਲਿਆਂ ਨਾਲ ਇਸ ਬਾਰੇ ਗੱਲ ਕਰ ਰਿਹਾ ਸੀ ਜੇ ਕੋਈ ਕਮਜ਼ੋਰ ਮਨ ਹੁੰਦਾ ਤਾਂ ਹੁਣ ਤੱਕ ਭੂਤਾਂ-ਪ੍ਰੇਤਾਂ ਜਾਂ ਪੁੱਛਾਂ ਦੇਣ ਵਾਲਿਆਂ ਦੇ ਚੱਕਰ ਵਿੱਚ ਪੈ ਕੇ ਰਾਹੂ-ਕੇਤੂ ਵਗੈਰਾ ਦੀ ਪੂਜਾ ਕਰ ਰਿਹਾ ਹੁੰਦਾ।

ਮੇਰੇ ਵਾਲੇ ਖ਼ਾਨੇ ਵਿੱਚ ਹੁਣੇ-ਹੁਣੇ ਆ ਬੈਠੇ ਇੱਕ ਸੱਜਣ ਨੂੰ ਪਤਾ ਸੀ ਕਿ ਨਾਲ ਵਾਲੇ ਖ਼ਾਨੇ ਵਿੱਚ ਹੀ ਕੋਈ ਬਾਬਾ ਬੈਠਾ ਲੋਕਾਂ ਦੇ ਹੱਥ ਦੇਖ ਰਿਹਾ ਸੀ। ਕਹਿਣ ਲੱਗਾ ਕਿ ਨਾਲ ਹੀ ਬਾਬਾ ਬੈਠੈ, ਉਸ ਨੂੰ ਹੱਥ ਵਿਖਾ ਲੈ। ਮੈਂ ਕਿਹਾ ਬਾਬਾ ਇੱਥੇ ਆ ਜਾਵੇ। ਉਹ ਬਾਬੇ ਨੂੰ ਜਾਣਦਾ ਸੀ, ਉਸ ਬਾਬੇ ਨੂੰ ਇੱਧਰ ਸੱਦ ਲਿਆਂਦਾ, ਮੈਂ ਕਿਹਾ ਕਿ ਘਰ ਦਾ ਸਾਰਾ ਹਾਲ ਤਾਂ ਮੈਂ ਖ਼ੁਦ ਹੁਣੇ-ਹੁਣੇ ਦੱਸ ਚੁੱਕਾ ਸੀ, ਹੋਰ ਕੁਝ ਦੱਸੇ। ਕਹਿੰਦੇ, ਪੁੱਛੋ ਕੀ ਪੁੱਛਣੈ? ਮੈਂ ਕਿਹਾ, ਬਈ ਮੈਂ 100 ਰੁਪਿਆ ਦੇਵਾਂਗਾ ਜੇ ਕਰ ਸਾਡਾ, ਸਾਡੇ ਹੀ ਘਰੇ ਕਿਧਰੇ ਇੱਧਰ-ਉਧਰ ਰੱਖਿਆ ਗਿਆ ਨੇਲ-ਕਟਰ ਬਾਬਾ ਦੱਸੇ ਕਿ ਕਿੱਥੇ ਪਿਆ ਹੈ। ਬਾਬਾ ਇੱਧਰ-ਉਧਰ ਦੀਆਂ ਦੋ ਚਾਰ ਮਾਰ ਕੇ ਅਖੀਰ ਕਹਿਣ ਲੱਗਾ ਕਿ ਮੈਂ ਤਾਂ ਅਜੇ ਵਿੱਦਿਆ ਪੂਰੀ ਨਹੀਂ ਸਿੱਖੀ। ਮੇਰਾ ਗੁਰੂ ਮੁਕਤਸਰ ਰੇਲਵੇ ਸਟੇਸ਼ਨ ਤੇ ਕੰਮ ਕਰਦੈ, ਉਹ ਸਾਰਾ ਕੁਝ ਦੱਸ ਸਕਦੈ। ਅਸੀਂ ਉਸ ਦਾ ਨਾਂ ਪੁੱਛ ਲਿਆ ਕਿਉਂਕਿ ਮੈਂ ਅਕਸਰ ਹੀ ਨਾਸਤਿਕਤਾ ਬਾਰੇ, ਭੂਤ-ਪ੍ਰੇਤ ਨਾ ਹੋਣ ਬਾਰੇ ਤੇ ਜਨਮ ਪੱਤਰੀਆਂ-ਹੱਥ ਦਿਖਾਉਣ ਵਿਰੁੱਧ ਗੱਲਾਂ ਕਰਿਆ ਕਰਦਾ ਸਾਂ। ਸੋ ਨਾਲ ਰੋਜ਼ ਆਉਣ ਜਾਣ ਵਾਲੇ ਕਹਿਣ ਲੱਗੇ ਕਿ ਕੱਲ ਨੂੰ ਬਾਬੇ ਦੇ ਗੁਰੂ ਨੂੰ ਜਰੂਰ ਮਿਲਣੈ। ਉਹ ਵੀ ਕੁੰਡੀਆਂ ਦੇ ਸਿੰਙ ਫਸੇ ਦੇਖਣਾ ਚਾਹੁੰਦੇ ਸਨ।

ਦੂਸਰੇ ਦਿਨ ਸ਼ਾਮ ਨੂੰ ਵਾਪਸ ਆਉਣ ਵਾਲੇ ਅਸੀਂ 'ਗੁਰੂ' ਦੇ ਦਰਸ਼ਨ ਕਰਨ ਵਾਸਤੇ ਪੁੱਛਿਆ ਤਾਂ ਪਤਾ ਲੱਗਿਆ ਕਿ ਉਹ ਸਿਗਨਲ ਵਗੈਰਾ ਦੀ ਡਿਊਟੀ ਕਰਦਾ ਸੀ ਤੇ ਡਿਊਟੀ ਤੇ ਮੌਜੂਦ ਸੀ। ਅਸੀਂ 5-6 ਜਾਣੇ, ਦਗੜ-ਦਗੜ ਕਰਦੇ ਜਿੱਥੇਂ ਰੇਲਵੇ ਦੇ ਸਿਗਨਲ ਕਰਦੇ ਨੇ, ਉੱਥੇ ਜਾ ਚੜ੍ਹ ਪਰ ਅੱਗੇ ਕੋਈ ਜਗ੍ਹਾ ਨਹੀਂ ਸੀ। ਉਹ ਦੋ ਤਿੰਨ ਜਣੇ ਬੈਠੇ ਸਿਗਰਟਾਂ ਫੂਕ ਰਹੇ ਸਨ। ਸਾਨੂੰ ਏਨਿਆਂ ਨੂੰ ਉੱਪਰ ਚੜ੍ਹੇ ਆਉਂਦੇ ਦੇਖ, ਸ਼ਾਇਦ ਉਹ ਕੋਈ ਸੁਲਫ਼ਾ ਜਾਂ ਭੰਗ ਵਗ਼ੈਰਾ ਪੀ ਰਹੇ ਸਨ (ਸਿਗਰਟਾਂ ਵਿੱਚ ਪਾ ਕੇ) ਘਬਰਾ ਗਏ। ਮੈਂ ਜਾ ਕੇ ਨਾਂ ਪੁੱਛਿਆ ਤੇ ਕਿਹਾ ਕਿ 5-10 ਮਿੰਟ ਗੱਲ ਕਰਨੀ ਸੀ। ਤੁਹਾਡਾ ਚੇਲਾ ਕੱਲ੍ਹ ਗੱਡੀ ਵਿੱਚ ਮਿਲਿਆ ਸੀ ਤੇ ਉਸ ਨੇ ਗੁਰੂ ਬਾਰੇ ਦੱਸ ਪਾਈ ਸੀ ਕਿ ਉਹ ਹਰ ਸਵਾਲ ਦਾ ਜਵਾਬ ਦੇ ਸਕਦਾ ਸੀ।

ਗੁਰੂ ਜੀ ਨੇ ਹੱਥ ਬੰਨ੍ਹਦਿਆਂ ਭੋਰਾ ਵੀ ਢਿੱਲ ਮੱਠ ਨਾ ਕੀਤੀ। ਕਹਿਣ ਲੱਗਾ, "ਸਾਲਾ ਐਵੇਂ ਭੌਂਕਦਾ ਫਿਰਦੈ। ਮੈਨੂੰ ਬਾਈ ਜੀ ਕੁਝ ਨਹੀਂ ਆਉਂਦਾ ਤੇ ਨਾ ਮੈਂ ਕੁਝ ਦੱਸ ਸਕਦੈਂ। ਮੈਂ ਤਾਂ ਬਹੁਤ ਕਹਿਨੈ ਕਿ ਮੈਨੂੰ ਕੁਝ ਨਹੀਂ ਆਉਂਦਾ ਪਰ ਇਹਦੇ ਵਰਗੇ (ਚੇਲੇ ਦਾ ਨਾਂ ਲੈ ਕੇ) ਐਵੇਂ ਭੌਂਕ ਦਿੰਦੇ ਐ ਤੇ ਲੋਕ ਖਹਿੜਾ ਨੀਂ ਛੱਡਦੇ।" ਮੈਂ ਬਥੇਰਾ ਕਿਹਾ ਕਿ ਡਰਨ ਦੀ ਲੋੜ ਨਹੀਂ ਪਰ ਉਹ ਹੱਥ ਬੰਨ੍ਹੀ ਬੈਠਾ ਸੀ ਤੇ ਕਹਿ ਰਿਹਾ ਸੀ ਕਿ ਅੱਗੇ ਤੋਂ ਕੋਈ ਵੀ ਆ ਜੇ, ਉਹ ਕਿਸੇ ਦਾ ਹੱਥ ਨਹੀਂ ਦੇਖੇਗਾ।

ਨਾਲ ਸਫ਼ਰ ਕਰਨ ਵਾਲੇ ਜੋ ਸ਼ਾਇਦ ਕਿਸੇ 'ਭੇੜ' ਦੀ ਉਮੀਦ ਵਿੱਚ ਤੇ ਮੈਨੂੰ ਮੇਰਾ ਭਵਿੱਖ ਦਿਖਾਉਣ ਤੇ ਹਸਤ ਰੇਖਾ ਵਿੱਚ ਯਕੀਨ ਬੰਨ੍ਹਾਉਣ ਲਿਆਏ ਸਨ ਬੜੇ ਨਿਮੋਝੂਣੇ ਸਨ। ਇੱਕ ਕਹਿ ਰਿਹਾ ਸੀ, "ਬਾਬੇ ਦੀ ਤਾਂ ਯਾਰ ਐਵੇਂ ਹੀ ਫੂਕ ਨਿਕਲਗੀ। ਸਾਲੇ ਨੇ ਜਵਾਂ ਈ ਲੱਤਾਂ ਨੀਂ ਲਾਈਆਂ। ਮੌਲੇ ਬਲਦ ਵਾਂਗ ਉੱਕ ਹੀ ਢਹਿ ਢੇਰੀ ਹੋ ਗਿਆ।" ਅਸੀਂ ਵਾਪਸ ਆਏ ਤੇ ਗੱਡੀ ਵਿੱਚ ਬੈਠੇ ਕੋਟਕਪੂਰੇ ਤੱਕ ਬਾਬੇ ਦੇ ਉੱਕਾ ਹੀ ਹਥਿਆਰ ਸੁੱਟਣ ਬਾਰੇ ਗੱਲਾਂ ਕਰਦੇ ਹੱਸਦੇ ਰਹੇ।

## ਸਿਰ ਤੇ ਸੱਟ

ਮੇਰਾ ਲੱਗਭਗ ਰੋਜ਼ਾਨਾ 20-25 ਬੱਚਿਆਂ ਨਾਲ ਵਾਹ ਪੈਂਦਾ ਹੈ ਜਿਨ੍ਹਾਂ ਦਾ ਪਿਛੋਕੜ ਆਰਥਿਕ ਪੱਖੋਂ ਬਹੁਤ ਹੀ ਕਮਜ਼ੋਰ ਹੈ। ਇਹੋ ਜਿਹੀ ਸਥਿਤੀ ਵਿੱਚ ਅਕਸਰ ਲੋਕ ਤੰਗੀਆਂ ਤੁਰਸ਼ੀਆਂ ਅਤੇ ਵਿਤਕਰਿਆਂ ਦੇ ਸ਼ਿਕਾਰ ਹੁੰਦੇ ਹਨ ਅਤੇ ਆਪਣੀਆਂ ਰੋਜ਼ਾਨਾ ਦੀਆਂ ਮਜ਼ਬੂਰੀਆਂ ਅਤੇ ਬੇਵਸੀਆਂ ਦੇ ਸਤਾਏ ਬਾਬਿਆਂ, ਪੰਡਿਤਾਂ, ਸਾਧਾਂ ਅਤੇ ਸਿਆਣਿਆਂ ਦੇ ਵੱਸ ਜਾ ਪੈਂਦੇ ਹਨ। ਨਿੱਤ ਟੈਲੀਵਿਜ਼ਨ ਤੋਂ ਘੰਟਿਆਂ ਬੱਧੀ ਵੱਖ-ਵੱਖ ਚੈਨਲਾਂ ਤੇ ਭਵਿੱਖ ਦੱਸਣਾ ਅਤੇ ਏਨਾ ਹੀ ਨਹੀਂ ਦੇਸ਼-ਵਿਦੇਸ਼ ਦੀਆਂ ਖ਼ਬਰਾਂ ਦੇ ਨਾਲ-ਨਾਲ ਵੀ ਭਵਿੱਖ ਦੱਸਣਾ, ਉਸ ਆਦਮੀ ਜਿਸ ਨੂੰ ਇਨ੍ਹਾਂ ਪਾਖੰਡਾਂ ਅਤੇ ਦੂਸ਼ ਸੂਚਨਾਵਾਂ ਨਾਲ ਨਫ਼ਰਤ ਤੇ ਵਿਰੁੱਧ ਹੈ, ਵਾਸਤੇ ਸਿਰ ਦਰਦੀ ਬਣਿਆ ਹੋਇਆ ਹੈ। ਇਸ ਵਿਸ਼ੇ ਤੇ ਅਖ਼ਬਾਰਾਂ ਕੋਈ ਘੱਟ ਰੋਲ ਨਹੀਂ ਨਿਭਾ ਰਹੀਆਂ ਅਤੇ ਕਹਿੰਦੇ ਕਹਾਉਂਦੇ ਅੰਗਰੇਜ਼ੀ ਦੇ ਚੋਟੀ ਦੇ ਅਖ਼ਬਾਰ ਵੀ ਰੋਜ਼ਾਨਾ ਭਵਿੱਖ ਲੈ ਕੇ ਤੁਹਾਡੇ ਬੂਹੇ ਜ਼ਬਰਦਸਤੀ ਆ ਦਸਤਕ ਕਰਦੇ ਹਨ।

ਇਹੋ ਜਿਹੀਆਂ ਹਾਲਤਾਂ ਵਿੱਚ ਮੇਰੀ ਕੋਸ਼ਿਸ਼ ਬੱਚਿਆਂ ਨੂੰ ਰੱਬ ਦੀ ਅਣਹੋਂਦ, ਬਾਬਿਆਂ, ਸਾਧਾਂ, ਸੰਤਾਂ ਅਤੇ ਪੰਡਿਤਾਂ ਦੇ ਪਾਖੰਡਾਂ ਅਤੇ ਝੂਠਾਂ ਨੂੰ ਨੰਗਾ ਕਰਨ ਦੀ ਹੁੰਦੀ ਹੈ। 12 ਫਰਵਰੀ 2008 ਨੂੰ ਵੀ ਮੈਂ ਭਵਿੱਖ ਬਾਣੀਆਂ ਦੇ ਗਲਤ ਹੋਣ ਬਾਰੇ ਬੱਚਿਆਂ ਨਾਲ ਗੱਲਾਂ ਕਰ ਰਿਹਾ ਸਾਂ ਤਾਂ ਦੇਖਿਆ ਕਿ ਹਰਪ੍ਰੀਤ ਸਿੰਘ ਨਾਂ ਦਾ ਬੱਚਾ ਨਾਲ ਦੇ ਬੱਚੇ ਨਾਲ ਖ਼ੁਸਰ-ਫ਼ੁਸਰ ਕਰ ਰਿਹਾ ਸੀ। ਮੈਂ ਕਾਰਣ ਪੁੱਛਿਆ ਤਾਂ ਨਾਲ ਬੈਠੇ ਬੱਚੇ ਨੇ ਦੱਸਿਆ ਕਿ ਇਸੇ ਦਸੰਬਰ ਦੀਆਂ ਛੁੱਟੀਆਂ ਵਾਲੇ ਇੱਕ ਦਿਨ ਇੰਡੀਆ ਟੀ.ਵੀ. ਚੈਨਲ ਤੇ ਆਇਆ ਸੀ ਕਿ ਹਰਪ੍ਰੀਤ ਸਿੰਘ ਦੀ ਰਾਸ਼ੀ ਵਾਲੇ ਦੇ ਸਿਰ ਵਿੱਚ ਸੱਟ ਵੱਜਣ ਦਾ ਖ਼ਤਰਾ ਸੀ ਅਤੇ

ਦੱਸੇ ਦਿਨ ਹਰਪ੍ਰੀਤ ਦੇ ਸਿਰ ਤੇ ਕਾਫ਼ੀ ਸੱਟ ਲੱਗੀ ਸੀ। ਮੈਨੂੰ ਵੀ ਯਾਦ ਸੀ ਕਿ ਉਹ ਬੱਚਾ ਕਈ ਦਿਨ ਪੱਟੀ ਬੰਨ੍ਹ ਕੇ ਆਉਂਦਾ ਰਿਹਾ ਸੀ।

ਮੈਂ ਬੱਚਿਆਂ ਨੂੰ ਪੁੱਛਿਆ ਕਿ ਉਨ੍ਹਾਂ ਵਿੱਚੋਂ ਕਿੰਨੇ ਹੋਰ ਹਰਪ੍ਰੀਤ ਦੀ ਰਾਸ਼ੀ ਦੇ ਸਨ ਤਾਂ ਪਤਾ ਲੱਗਾ 2-3 ਹੋਰ ਵੀ ਸਨ। ਮੈਂ ਪੁੱਛਿਆ ਕਿ ਕੀ ਉਨ੍ਹਾਂ ਦੇ ਸੱਟ ਲੱਗੀ ਸੀ। ਨਹੀਂ! ਤਾਂ ਫਿਰ ਭਵਿੱਖ ਬਾਣੀ ਇਕੱਲੇ ਹਰਪ੍ਰੀਤ ਵਾਸਤੇ ਹੀ ਕਿਉਂ ਸੱਚ ਸੀ। ਮੈਂ ਫਿਰ ਪੁੱਛਿਆ ਕਿ ਆਪਣੇ ਦੇਸ਼ ਦੀ ਆਬਾਦੀ 120 ਕਰੋੜ ਨੂੰ ਪੁੱਜ ਰਹੀ ਹੈ ਤਾਂ ਹਰਪ੍ਰੀਤ ਦੀ ਰਾਸ਼ੀ ਵਾਲੇ ਕਿੰਨੇ ਹੋਏ ਜੇ ਕਰ ਪੰਡਿਤਾਂ ਦੇ ਕਹਿਣ ਮੁਤਾਬਿਕ 12 ਰਾਸ਼ੀਆਂ ਵਿੱਚ ਲੋਕ ਵੰਡੇ ਹੋਣ ਤਾਂ। ਕੁਝ ਇੱਕ ਨੇ ਜਵਾਬ ਦਿੱਤਾ 10 ਕਰੋੜ ਤਾਂ ਫਿਰ ਮੈਂ ਪੁੱਛਿਆ ਕਿ ਉਸ ਦਿਨ 10 ਕਰੋੜ ਲੋਕਾਂ ਦੇ ਸਿਰ ਵਿੱਚ ਸੱਟਾਂ ਵੱਜੀਆਂ ਹੋਣਗੀਆਂ? ਮੈਂ ਫਿਰ ਪੁੱਛਿਆ ਕਿ ਬਾਕੀ ਕਿੰਨੇ ਲੋਕ ਬਚੇ ਤਾਂ ਜਵਾਬ ਸੀ 110 ਕਰੋੜ। ਮੈਂ ਫਿਰ ਪੁੱਛਿਆ ਕੀ ਤੁਸੀਂ ਯਕੀਨ ਨਾਲ ਕਹਿ ਸਕਦੇ ਹੋ ਕਿ ਇਨ੍ਹਾਂ 110 ਕਰੋੜ ਲੋਕਾਂ ਵਿੱਚ ਕਿਸੇ ਦੇ ਸਿਰ ਸੱਟ ਨਹੀਂ ਲੱਗੀ? ਸਾਰੇ ਚੁੱਪ ਸਨ। ਮੈਂ ਉਨ੍ਹਾਂ ਨੂੰ ਦੱਸਿਆ ਕਿ ਜਿਵੇਂ ਉਸ ਦਿਨ ਦੁਨੀਆਂ ਤੇ ਹਜ਼ਾਰਾਂ ਲੋਕ ਜਿਨ੍ਹਾਂ ਦੀ ਰਾਸ਼ੀ ਹਰਪ੍ਰੀਤ ਵਾਲੀ ਨਹੀਂ ਸੀ ਸਿਰਫ਼ ਸਿਰ ਦੀਆਂ ਸੱਟਾਂ ਨਾਲ ਮਾਰੇ ਗਏ ਹੋਣਗੇ ਅਤੇ ਹਰਪ੍ਰੀਤ ਦੀ ਰਾਸ਼ੀ ਵਾਲੇ ਕਿੰਨੇ ਲੋਕਾਂ ਦੇ ਭਿਆਨਕ ਐਕਸੀਡੈਂਟ ਵੀ ਉਸ ਦਿਨ ਹੋਏ ਹੋਣਗੇ ਪਰ ਉਨ੍ਹਾਂ ਦੇ ਸਿਰ ਵਿੱਚ ਸੱਟ ਨਹੀਂ ਲੱਗੀ ਹੋਵੇਗੀ। ਬਹੁਤੇ ਬੱਚੇ ਇਸ ਗੱਲ ਨਾਲ ਸਹਿਮਤ ਹੋ ਗਏ ਕਿ ਰਾਸ਼ੀ ਫ਼ਲ ਵਗੈਰਾ ਸਭ ਝੂਠ ਸਨ।

ਮੈਂ ਉਸ ਬੱਚੇ ਨੂੰ ਦੱਸਿਆ ਕਿ ਮੈਨੂੰ ਉਸ ਦੇ ਸਿਰ ਤੇ ਲੱਗੀ ਸੱਟ ਦੇ ਠੀਕ ਹੋ ਜਾਣ ਦਾ ਪਤਾ ਸੀ ਪਰ ਟੀ.ਵੀ. ਦੇ ਪੰਡਿਤ ਨੇ ਜੋ ਉਸ ਦੇ ਦਿਮਾਗ਼ ਤੇ ਜੋ ਸੱਟ ਮਾਰੀ ਉਸ ਦੀ ਗੰਭੀਰ ਚੋਟ ਦੇ ਅਜੇ ਤੱਕ ਨਾ ਠੀਕ ਹੋਣ ਬਾਰੇ ਵੀ ਪੱਕਾ ਪਤਾ ਸੀ। ਬੱਚੇ ਹੈਰਾਨ ਸਨ। ਕਹਿੰਦੇ, ਮੈਨੂੰ ਕਿਵੇਂ ਪਤਾ ਸੀ ਕਿ ਉਸ ਦੇ ਦਿਮਾਗ਼ ਤੇ ਸੱਟ ਵੱਜੀ ਸੀ। ਮੈਂ ਉਨ੍ਹਾਂ ਨੂੰ ਦੱਸਿਆ ਕਿ ਬੱਚੇ ਦੀ ਸੋਚ ਨੂੰ ਪੰਡਿਤ ਨੇ ਸੱਟ ਮਾਰੀ ਸੀ ਅਤੇ ਉਸ ਦੀ ਸੋਚ ਨੂੰ ਖੁੰਢਾ ਕਰਨ ਵਿੱਚ ਕਾਮਯਾਬ ਰਿਹਾ ਸੀ। ਹੁਣ ਮੇਰੇ ਦਵਾ ਦਾਰੂ ਕਰਨ ਨਾਲ ਵੀ ਉਸ ਦੀ ਸੋਚ ਨੂੰ ਵੱਜੀ ਚੋਟ ਕਿੰਨੀ ਕੁ ਠੀਕ ਹੋਵੇਗੀ ਮੈਨੂੰ ਨਹੀਂ ਪਤਾ।

ਉਪਰੋਕਤ ਘਟਨਾ ਤੋਂ ਪਤਾ ਲਗਦਾ ਹੈ ਕਿ ਨਿੱਤ ਪ੍ਰਤੀ ਟੀ.ਵੀ.ਚੈਨਲਾਂ ਉੱਤੇ ਬਾਬਿਆਂ ਵੱਲੋਂ ਕੀਤਾ ਜਾ ਰਿਹਾ ਕੂੜ ਪ੍ਰਚਾਰ ਤੇ ਪੰਡਿਤਾਂ ਦੀਆਂ ਭਵਿੱਖ਼ਬਾਣੀਆਂ ਆਮ ਲੋਕਾਂ ਦੀ ਸੋਚ ਨੂੰ ਕਿਸ ਤਰ੍ਹਾਂ ਗੰਧਾਲ ਰਹੀਆਂ ਹਨ। ਜੇਕਰ ਇੱਕ ਰਾਸ਼ੀ ਫ਼ਲ ਵਿੱਚੋਂ ਲੱਖ ਪਿੱਛੇ 1 ਦਾ ਵੀ ਅਟੇ ਸਟੇ ਨਾਲ ਦੱਸਿਆ ਭਵਿੱਖ਼ ਲੱਗੇ ਕਿ ਠੀਕ ਹੈ ਤਾਂ ਦੇਖੋ ਇਸ ਦਾ ਰੋਜ਼ ਕਿੰਨੇ ਲੋਕਾਂ ਤੇ ਕਿੰਨਾ ਮਾੜਾ ਤੇ ਮਾਰੂ ਅਸਰ ਹੋ ਰਿਹਾ ਹੈ। ◻-◻

ਸਫ਼ਾ 18 ਦੀ ਬਾਕੀ

ਵੱਡਾ ਹਿੱਸਾ ਮੁੱਖ ਤੌਰ ਤੇ ਖਾਲੀ ਹੀ ਹੁੰਦਾ ਹੈ।

.....ਐਟਮ ਦਾ ਮੁੱਖ ਕਣ-ਪ੍ਰੋਟਾਨ, ਧਨਾਤਮਕ ਚਾਰਜ ਵਾਲਾ ਹੁੰਦਾ ਹੈ। ਐਟਮ ਦਾ ਦੂਸਰਾ ਮੁੱਖ ਕਣ ਨਿਊਟ੍ਰਾਨ ਬੇਸ਼ੱਕ ਪ੍ਰੋਟਾਨ ਜਿੰਨਾ ਹੀ ਭਾਰਾ ਹੁੰਦਾ ਹੈ ਪਰ ਇਸ ਉੱਤੇ ਕੋਈ ਚਾਰਜ ਨਹੀਂ ਹੁੰਦਾ। ਇਲੈੱਕਟ੍ਰਾਨ ਰਿਣਾਤਮਕ ਚਾਰਜ ਵਾਲਾ ਸੂਖ਼ਮ ਕਣ ਹੈ ਜਿਸ ਭਾਰ ਪ੍ਰੋਟਾਨ ਦੇ ਭਾਰ ਦਾ 1/1800 ਹਿੱਸਾ ਹੀ ਹੁੰਦਾ ਹੈ। ਐਟਮ ਵਿੱਚ ਮੌਜੂਦ ਪ੍ਰੋਟਾਨ ਤੇ ਇਲੈੱਕਟ੍ਰਾਨ ਕਣਾਂ ਉੱਤੇ ਮੌਜੂਦ ਧਨਾਤਮਕ ਤੇ ਰਿਣਾਤਮਕ ਚਾਰਜਾਂ ਦੀ ਮਾਤਰਾ ਇੱਕੋ ਜਿਹੀ ਹੁੰਦੀ ਹੈ। ਇਸੇ ਲਈ ਸਾਡੇ ਸੰਸਾਰ ਦਾ ਸਾਰਾ ਪਦਾਰਥ ਹੀ ਆਮ ਕਰਕੇ ਚਾਰਜ ਦੀ ਮਾਤਰਾ ਤੋਂ ਮੁਕਤ ਹੁੰਦਾ ਹੈ। ਐਟਮ ਦੇ ਪ੍ਰਮੁੱਖ ਤਿੰਨ ਕਣਾਂ ਤੋਂ ਇਲਾਵਾ ਵੀ 200 ਤੋਂ ਵੀ ਵਧੇਰੇ ਕਣ ਐਟਮ ਅੰਦਰ ਮੌਜੂਦ ਦੇਖੇ ਗਏ ਹਨ। ਇਹ ਕਣ ਹਨ ਫੋਟਾਨ, ਨਿਊਟ੍ਰੀਨੋਜ਼, ਪੌਜ਼ੀਟ੍ਰੋਨਜ਼, ਮੀਸੋਨਜ਼ ਅਤੇ ਹਾਈਪ੍ਰੋਨਜ਼। ਇਨ੍ਹਾਂ ਕਣਾਂ ਦੀਆਂ ਅਨੇਕਾਂ ਕਿਸਮਾਂ ਤੇ ਰੂਪ 200 ਤੋਂ ਵੀ ਵਧੇਰੇ ਕਣਾਂ ਦਾ ਆਧਾਰ ਹਨ। ਐਟਮ ਅੰਦਰ ਮੌਜੂਦ ਕਣਾਂ ਨੂੰ ਉੱਪ-ਪ੍ਰਮਾਣੂਵੀ ਕਣਾਂ ਦਾ ਜੀਵਨ ਕਾਲ ਬਹੁਤ ਹੀ ਛੋਟਾ ਹੁੰਦਾ ਹੈ। ਇਹ ਕਣ ਉਦੋਂ ਹੀ ਪ੍ਰਗਟ ਹੁੰਦੇ ਹਨ ਜਦੋਂ ਵਿਗਿਆਨੀ ਪ੍ਰਯੋਗਿਕ ਢੰਗਾਂ ਨਾਲ ਐਟਮਾਂ ਨੂੰ ਤੋੜਦੇ ਹਨ। ਵਿਸ਼ੇਸ਼ ਕਿਸਮ ਦੀਆਂ ਪ੍ਰਵੇਗੀ ਮਸ਼ੀਨਾਂ ਜਿਵੇਂ ਕਿ ਸਾਈਕਲੋਟ੍ਰਾਨ ਅਤੇ ਬੇਵਾਟ੍ਰਾਨ ਦੀ ਵਰਤੋਂ ਨਾਲ ਐਟਮਾਂ ਨੂੰ ਤੋੜਨਾ ਤੇ ਉਹਨਾਂ ਦੀ ਰਚਨਾ ਨੂੰ ਜਾਨਣਾ ਸੰਭਵ ਹੈ। ਇਸ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਪਦਾਰਥ ਦੀ ਰਚਨਾ ਦਾ ਰਹੱਸ ਬਹੁਤ ਹੀ ਗੁੰਝਲਦਾਰ ਹੈ।

**#233, ਫੇਜ਼ 1A, ਸ਼ਿਵਾਲਿਕ ਐਵੀਨਿਊ, ਨਯਾ ਨੰਗਲ , ਰੋਪੜ**

◻-◻

ਸਫ਼ਾ 20 ਦੀ ਬਾਕੀ

(Great Tradition) ਦਾ ਹਿੱਸਾ ਹੈ, ਜਿਸ ਨੂੰ ਕ੍ਰਿਸ਼ਨਾ ਸੋਬਤੀ ਨੇ 'ਹਿੰਦੂ ਪਰੰਪਰਾ' ਕਿਹਾ ਹੈ। ਇਹ ਪਰੰਪਰਾ ਵਿਅਕਤੀਆਂ 'ਚ ਸਹਾਨਭੂਤੀ ਦੀ ਭਾਵਨਾ (Empathy) ਨੂੰ ਚਿਰਸਥਾਈ ਸਮਾਜਕ ਕਦਰ 'ਚ ਰੁਪਾਂਤਰਣ ਹੋਣ 'ਚ ਵੱਡਾ ਰੋੜਾ ਬਣਦੀ ਹੈ ਤੇ ਕਿਸੇ ਨਾ ਕਿਸੇ ਰੂਪ 'ਚ ਅਸੀਂ ਸਾਰੇ ਹੀ ਇਸ ਪਰੰਪਰਾ ਨਾਲ ਸਮਝੌਤਾ ਕਰੀ ਬੈਠੇ ਹਾਂ। ਇਸ ਦੀ ਜੜ੍ਹ ਉੱਤੇ ਸਿਰਫ਼ ਵਿਚਾਰਧਾਰਾਈ ਹਮਾਲਾ ਹੀ ਕਾਫੀ ਨਹੀਂ, ਅਮਲ ਵੀ ਓਨਾ ਹੀ ਜ਼ਰੂਰੀ ਹੈ। ਕੀਮਤਾਂ ਲਿਆਉਣੀਆਂ ਹਨ, ਇਸ ਲਈ ਨੈਤਿਕ-ਕੋਡ ਦੀ ਸਿਰਜਣਾ ਦੀ ਜ਼ਰੂਰਤ ਹੈ। ਇਸ ਕੋਡ ਲਈ ਸੰਵਿਧਾਨਕ ਧਾਰਾਵਾਂ ਤੇ ਕਾਨੂੰਨ ਉਪਲੱਬਧ ਹਨ-ਔਰਤਾਂ ਦੀਆਂ ਜਥੇਬੰਦੀਆਂ ਤੇ ਉਨ੍ਹਾਂ ਨਾਲ ਜੁੜੀਆਂ ਰਾਜਸੀ ਪਾਰਟੀਆਂ ਦੇ ਲੀਡਰ ਤੇ ਬੁੱਧੀਜੀਵੀ ਬੈਠ ਕੇ ਕੋਡ ਤਿਆਰ ਕਰ ਸਕਦੇ ਹਨ-ਇਸ ਕੋਡ 'ਚ ਦਾਜ ਨਾ ਦੇਣਾ-ਨਾ ਲੈਣਾ, ਬੱਚੀਆਂ ਦੀ ਭਰੂਣ ਹੱਤਿਆ ਨਾ ਕਰਨਾ, ਔਰਤਾਂ ਦੇ ਕਾਨੂੰਨੀ ਅਧਿਕਾਰਾਂ ਨੂੰ ਲਾਗੂ ਕਰਾਉਣ ਲਈ ਸਾਂਝੇ ਯਤਨ ਕਰਨੇ, ਅੰਤਰ ਜਾਤੀ ਵਿਆਹਾਂ, ਪ੍ਰੇਮ ਵਿਆਹਾਂ ਅਤੇ ਅੰਤਰ ਧਾਰਮਿਕ ਵਿਆਹਾਂ ਨੂੰ ਉਤਸ਼ਾਹਿਤ ਕਰਨਾ ਤੇ ਰੁਕਾਵਟਾਂ ਨਾ ਖੜ੍ਹੀਆਂ ਕਰਨੀਆਂ, ਹਰ ਪਿਤਾ ਲਈ ਆਪਣੀ ਵਸੀਅਤ ਲਿਖਣਾ ਜ਼ਰੂਰੀ ਹੋਵੇ, ਜਿਸ 'ਚ ਲੜਕੀਆਂ ਨੂੰ ਬਣਦਾ ਹਿੱਸਾ ਦਿੱਤਾ ਜਾਵੇ, ਵਿਆਹ ਸ਼ਾਦੀਆਂ 'ਚ ਧਾਰਮਿਕ ਰਸਮਾਂ ਦੀ ਪੂਰਤੀ ਜ਼ਰੂਰੀ ਨਾ ਸਮਝੀ ਜਾਵੇ, ਔਰਤ ਲਈ 33 ਪ੍ਰਤੀਸ਼ਤ ਰਿਜ਼ਰਵੇਸ਼ਨ ਬਿੱਲ ਪਾਸ ਕਰਾਉਣ ਲਈ ਸਾਰੇ ਦੇਸ਼ 'ਚ ਵੱਡੀ ਮੁਹਿੰਮ ਚਲਾਈ ਜਾਵੇ ਅਤੇ ਇਸ ਨੂੰ ਲੋਕ ਸਭਾ ਦੀਆਂ ਚੋਣਾਂ ਦਾ ਸਰਗਰਮ ਮੁੱਦਾ ਬਣਾਇਆ ਜਾਵੇ ਅਤੇ ਹੋਰ ਬੜਾ ਕੁਝ ਸ਼ਾਮਲ ਕੀਤਾ ਜਾ ਸਕਦਾ ਹੈ। ਇਸ ਕੋਡ ਰਾਹੀਂ ਤਾਂ ਸਿਰਫ਼ ਸ਼ੁਰੂਆਤ ਹੀ ਹੋਵੇਗੀ। ਪਦਾਰਥਕ ਵਿਕਾਸ ਜਾਂ ਤਬਦੀਲੀ ਦੀ ਆਪਣੀ ਭੂਮਿਕਾ ਹੈ, ਉਸ ਲਈ ਤਾਂ ਕੋਸ਼ਿਸ਼ਾਂ ਜਾਰੀ ਰਹਿਣੀਆਂ ਚਾਹੀਦੀਆਂ ਹੀ ਹਨ। ਔਰਤ ਪੱਖੀ, ਧਾਰਮਿਕ ਘੱਟ ਗਿਣਤੀਆਂ, ਆਦਿਵਾਸੀਆਂ, ਦਲਿਤਾਂ ਤੇ ਗਰੀਬਾਂ ਪੱਖੀ ਕਾਨੂੰਨਾਂ ਨੂੰ ਸਹੀ ਢੰਗ ਨਾਲ ਲਾਗੂ ਕਰਨ ਲਈ ਪ੍ਰਬੰਧਕੀ ਮਸ਼ੀਨਰੀ ਉੱਤੇ ਵੱਧ ਤੋਂ ਵੱਧ ਦਬਾਅ ਪਾਈ ਰੱਖਣ ਦੀ ਵੀ ਓਨੀ ਹੀ ਜ਼ਰੂਰਤ ਹੈ।

◻-◻



## ਡਾ. ਭੀਮ ਰਾਓ ਅੰਬੇਦਕਰ ਦੇ ਕਥਨ

ਤੁਹਾਨੂੰ ਆਪਣੀ ਗੁਲਾਮੀ ਦਾ ਖ਼ਾਤਮਾ ਖ਼ੁਦ ਕਰਨਾ ਪਵੇਗਾ। ਉਸ ਦੇ ਖ਼ਾਤਮੇ ਲਈ ਕਿਸੇ ਪ੍ਰਮਾਤਮਾ ਜਾਂ ਅਵਤਾਰੀ ਜੀਵ ਤੇ ਭਰੋਸਾ ਨਾ ਰੱਖੋ। ਤੁਹਾਡੀ ਮੁਕਤੀ ਸਮਾਜਿਕ ਅਤੇ ਰਾਜਨੀਤਿਕ ਸ਼ਕਤੀਆਂ ਵਿੱਚ ਹੈ। ਨਾ ਕਿ ਤੀਰਥ ਸਥਾਨਾਂ, ਪੂਜਾ ਪਾਠ ਅਤੇ ਭਗਤੀ ਵਿੱਚ। ਸ਼ਾਸ਼ਤਰਾਂ ਪ੍ਰਤੀ ਭਗਤੀ ਦਿਖਾਉਣ ਨਾਲ ਲੋਕਾਂ ਨੂੰ ਗ਼ੁਲਾਮੀ ਅਤੇ ਗ਼ਰੀਬੀ ਤੋਂ ਛੁਟਕਾਰਾ ਨਹੀਂ ਮਿਲੇਗਾ। ਤੁਹਾਡੇ ਬਜ਼ੁਰਗਾਂ ਨੇ ਅਜਿਹਾ ਹੀ ਕੀਤਾ ਤੇ ਉਨ੍ਹਾਂ ਨੂੰ ਕੋਈ ਸੁਖ਼ ਨਹੀਂ ਮਿਲਿਆ। ਆਪਣੇ ਬਜ਼ੁਰਗਾਂ ਵਾਂਗ ਤੁਸੀਂ ਵੀ ਪਾਟੇ ਕੱਪੜਿਆਂ ਵਿੱਚ ਰਹਿੰਦੇ ਹੋ, ਨਾਲੀਆਂ ਪਾਸ ਗੰਦੀਆਂ ਬਸਤੀਆਂ ਵਿੱਚ ਆਪਣਾ ਜੀਵਨ ਗੁਜ਼ਾਰਦੇ ਹੋ ਅਤੇ ਉਨ੍ਹਾਂ ਵਾਂਗ ਹੀ ਰੋਗੀ ਅਤੇ ਮੌਤ ਦਾ ਸ਼ਿਕਾਰ ਹੋ। ਤੁਹਾਡੇ ਧਾਰਮਿਕ ਵਰਤ, ਵਿਸ਼ਵਾਸ ਤੇ ਤਪੱਸਿਆਵਾਂ ਤੁਹਾਨੂੰ ਗ਼ੁਲਾਮੀ ਤੋਂ ਨਹੀਂ ਬਚਾ ਸਕਦੀਆਂ। ਇਹ ਚੰਗਾ ਹੋਵੇਗਾ ਕਿ ਜੇਕਰ ਤੁਸੀਂ ਛੇਤੀ ਤੋਂ ਛੇਤੀ ਇਸ ਬੇਅਰਥ ਵਿਸ਼ਵਾਸ ਨੂੰ ਤਿਆਗ ਦਿਓ ਕਿ ਤੁਹਾਡੇ ਦੁੱਖ ਪਹਿਲਾਂ ਤੋਂ ਹੀ ਮਿਥੇ ਹੋਏ ਹਨ। ਇਹ ਵਿਚਾਰ ਤੁਹਾਡੀ ਗ਼ਰੀਬੀ, ਤੁਹਾਡੇ ਪਿਛਲੇ ਜਨਮਾਂ ਕਰਮਾਂ ਦਾ ਫ਼ਲ ਹੈ ਜਾਂ ਤੁਸੀਂ ਉਸ ਤੋਂ ਬਚ ਨਹੀਂ ਸਕਦੇ... ਬਹੁਤ ਹਾਨੀਕਾਰਕ ਹੈ। ਤੁਸੀਂ ਜੋ ਕੁਝ ਖ਼ੋਹਿਆ ਹੈ ਦੂਜਿਆਂ ਨੇ ਪ੍ਰਾਪਤ ਕੀਤਾ ਹੈ। ਦੂਸਰੇ ਦੇਸ਼ਾਂ ਵਿੱਚ ਮੁਸੀਬਤ ਵੇਲੇ ਲੋਕ ਇੱਕਮੁਠ ਹੋ ਕੇ ਮੁਸੀਬਤਾਂ ਦਾ ਮੁਕਾਬਲਾ ਕਰਦੇ ਹਨ। ਉਸ ਨੂੰ ਦੂਰ ਕਰਨ ਲਈ ਮਿਲ ਕੇ ਸਫ਼ਲਤਾ ਪ੍ਰਾਪਤ ਕਰਦੇ ਹਨ। ਇਸ ਤਰ੍ਹਾਂ ਉਹ ਆਪਣੀ ਸੁਖ਼ ਸ਼ਾਂਤੀ ਵਿੱਚ ਵਾਧਾ ਕਰਦੇ ਹਨ ਪਰ ਹਿੰਦੁਸਤਾਨ ਵਿੱਚ ਮਜ਼੍ਹਬਾਂ ਤੇ ਸੰਤਾਂ ਮਹਾਤਮਾਵਾਂ ਨੇ ਲੋਕਾਂ ਦੇ ਮਨਾਂ ਵਿੱਚ ਇਹ ਭਰ ਦਿੱਤਾ ਹੈ ਕਿ ਇਨਸਾਨ ਕੁਝ ਨਹੀਂ ਕਰ ਸਕਦਾ। ਜੋ ਕੁਝ ਪਹਿਲਾਂ ਹੀ ਉਨ੍ਹਾਂ ਦੀ ਕਿਸਮਤ 'ਚ ਲਿਖਿਆ ਹੋਇਆ ਹੈ, ਇਨਸਾਨ ਉਸ ਨੂੰ ਬਦਲ ਨਹੀਂ ਸਕਦਾ। 'ਹੋਣੀ' ਨਿਸ਼ਚਿਤ ਹੈ। ਇਸੇ ਕਰਕੇ ਇਨਸਾਨ ਸਾਂਝਾ ਮੋਰਚਾ ਕਾਇਮ ਕਰਕੇ ਮੁਸੀਬਤ ਵਿਰੁੱਧ ਡਟਣ ਦੀ ਬਜਾਏ 'ਪ੍ਰਮਾਤਮਾ' ਦੇ ਆਉਣ ਦਾ ਤਾਕ ਤੱਕਦੇ ਰਹਿੰਦੇ ਹਨ, ਤਦ ਤੱਕ ਮੁਸੀਬਤ ਮਾਰ ਕਰ ਜਾਂਦੀ ਹੈ। ਤੁਹਾਡੀਆਂ ਗਰਦਨਾਂ ਵਿੱਚ ਤੁਲਸੀ ਦੀਆਂ ਮਾਲਾਵਾਂ ਤੁਹਾਨੂੰ ਸ਼ਾਹੂਕਾਰਾਂ ਦੇ ਪੰਜਿਆਂ ਤੋਂ ਆਜ਼ਾਦ ਨਹੀਂ ਕਰਾ ਸਕਣਗੀਆਂ। 'ਰਾਮ' ਦੇ ਗੀਤ ਗਾਉਣ ਨਾਲ ਤੁਹਾਨੂੰ ਤੁਹਾਡੇ ਮਕਾਨ ਮਾਲਕ ਤੋਂ ਕਿਰਾਏ ਵਿੱਚ ਛੋਟ ਨਹੀਂ ਮਿਲੇਗੀ ਕਿਉਂਕਿ ਬਹੁਤ ਸਾਰੇ ਲੋਕ ਕਰਮ ਅਤੇ ਕਿਸਮਤ ਦੇ ਚੱਕਰਾਂ ਵਿੱਚ ਫਸੇ ਰਹਿੰਦੇ ਹਨ, ਇਸ ਲਈ ਸਵਾਰਥੀ ਲੋਕਾਂ ਨੂੰ ਜ਼ੁਲਮ ਕਰਨ ਦਾ ਮੌਕਾ ਮਿਲ ਜਾਂਦਾ ਹੈ। ਹਜ਼ਾਰਾਂ ਸਾਲਾਂ ਤੋਂ ਨਰਕ ਅਡੰਬਰ ਰਚਾ ਕੇ ਸ਼ਾਹੂਕਾਰ ਦਲਿਤਾਂ, ਮਜ਼ਦੂਰਾਂ ਦਾ ਖ਼ੂਨ ਚੂਸ ਕੇ ਲੁੱਟ ਖ਼ਸੁੱਟ ਜਾਰੀ ਰੱਖਣ ਲਈ ਆਪਣਾ ਢਕੌਂਚ ਰਚਾ ਰਹੇ ਹਨ। ◻ ◻

**ਪੇਸ਼ਕਸ਼ : ਘਣਸ਼ਿਆਮ, ਫਗਵਾੜਾ**

ਉਹ ਦੇਸ਼ ਜੋ ਦੋਜ਼ਖ਼ ਬਣਿਆ ਹੈ, ਜੰਨਤ ਦੇ ਇੱਕੋ ਲਾਰੇ ਤੇ।
ਜਿੱਥੋਂ ਅਮਨ ਉਡਾਰੀ ਲਾਉਂਦਾ ਏ, ਨਫ਼ਰਤ ਦੇ ਇੱਕੋ ਨਾਅਰੇ ਤੇ।
ਜਿੱਥੇ ਰੱਤ ਦੇ ਨਾਲੇ ਵਗਦੇ ਨੇ, ਮਜ਼੍ਹਬ ਦੇ ਇੱਕ ਇਸ਼ਾਰੇ ਤੇ।
ਉਹ ਦੇਸ਼ ਤੂੰ ਮੈਨੂੰ ਦੱਸ ਵੀਰਾ, ਬਰਬਾਦ ਨਾ ਹੋਵੇ ਤਾਂ ਕੀ ਹੋਵੇ?
ਨਾ ਸ਼ਾਦ ਨਾ ਹੋਵੇ ਤਾਂ ਕੀ ਹੋਵੇ?

ਦਰਸ਼ਨ ਸਿੰਘ 'ਅਵਾਰਾ'

## ਪੁਜਾਰੀ ਤੇ ਨੈਤਿਕਤਾ

ਪੁਜਾਰੀ ਸਾਨੂੰ ਬਾਹਰੀ ਤੌਰ ਤੇ ਸਦਾਚਾਰੀ ਲੱਗਣਾ ਹੀ ਸਿਖਾਉਂਦੇ ਹਨ ਕਿਉਂਕਿ ਸਦਾਚਾਰੀ ਬਣਨ ਨਾਲੋਂ ਨਜ਼ਰ ਆਉਣਾ ਬਹੁਤ ਔਖਾ ਹੈ। ਅਜਿਹੀ ਦੰਭੀ ਪਵਿੱਤਰਤਾ ਸਾਡੇ ਨੈਤਿਕ ਵਿਕਾਸ ਦੇ ਰਾਹ ਵਿੱਚ ਗੰਭੀਰ ਰੁਕਾਵਟ ਬਣਦੀ ਹੈ। ਬਹੁਤ ਸਾਰੇ ਲੋਕਾਂ ਦਾ ਵਿਸ਼ਵਾਸ ਹੁੰਦਾ ਹੈ ਕਿ ਕੁਝ ਖ਼ਾਸ ਤਰ੍ਹਾਂ ਦੀਆਂ ਰਸਮਾਂ ਦੀ ਅਦਾਇਗੀ ਨਾਲ ਉਹ ਨਰਕ ਦੀ ਸਜ਼ਾ ਤੋਂ ਬਚ ਜਾਣਗੇ ਜਾਂ ਉਨ੍ਹਾਂ ਨੂੰ ਪਦਾਰਥਕ ਖ਼ੁਸ਼ਹਾਲੀ ਪ੍ਰਾਪਤ ਹੋਵੇਗੀ। ਅਜਿਹੀਆਂ ਡਰਾਮੇਬਾਜ਼ੀਆਂ ਤੇ ਹਾਸੋਹੀਣੀਆਂ ਰਸਮਾਂ ਅਦਾ ਕਰਵਾਉਣ ਲਈ ਪੁਜਾਰੀਆਂ ਨੂੰ ਫੀਸ ਦਿੱਤੀ ਜਾਂਦੀ ਹੈ। ਕਿਸੇ ਨੂੰ ਕੁਝ ਮਿਲੇ ਜਾਂ ਨਾ ਮਿਲੇ ਪੁਜਾਰੀ ਨੂੰ ਹਰ ਹਾਲ ਵਿੱਚ ਲਾਭ ਹੀ ਹੁੰਦਾ ਹੈ। ਸਾਨੂੰ ਇਸ ਤਰ੍ਹਾਂ ਦੀ ਧੋਖ਼ੇਬਾਜੀ ਦੀ ਡਟ ਕੇ ਵਿਰੋਧਤਾ ਕਰਨੀ ਚਾਹੀਦੀ ਹੈ। ਪੁਜਾਰੀਆਂ ਨੇ ਸਵਰਗ ਦਾ ਲਾਰਾ ਲਾ ਕੇ ਭੋਲੇ ਭਾਲੇ ਸ਼ਰਧਾਲੂਆਂ ਨੂੰ ਲੁੱਟਿਆ ਹੈ। ਹੋ ਸਕਦਾ ਹੈ ਉਹ ਖ਼ੁਦ ਵੀ ਭੁਲੇਖੇ ਵਿੱਚ ਹੋਣ ਪਰ ਉਨ੍ਹਾਂ ਨੇ ਇਸ ਭੁਲੇਖੇ ਤੋਂ ਹਮੇਸ਼ਾ ਹੀ ਲਾਭ ਉਠਾਇਆ ਹੈ। ਨਰਕ ਦੇ ਖ਼ੌਫ਼ ਨੇ ਮਨੁੱਖ਼ ਦੀਆਂ ਅੱਖਾਂ ਵਿੱਚੋਂ ਖਾਰੇ ਪਾਣੀ ਦੇ ਸਮੁੰਦਰਾਂ ਨਾਲੋਂ ਵੱਧ ਅੱਥਰੂ ਵਹਾਏ ਹਨ। ਜਿੰਨੀ ਦੌਲਤ ਸਪੇਨੀ ਲੋਕਾਂ ਨੇ ਅਮਰੀਕਾ ਵਿੱਚੋਂ ਜਾਂ ਮਹਿਮੂਦ ਗਜ਼ਨਵੀ ਨੇ ਭਾਰਤ ਵਿੱਚੋਂ ਲੁੱਟੀ ਉਸ ਤੋਂ ਕਿਤੇ ਵੱਧ ਪੁਜਾਰੀਆਂ ਨੇ ਮੁਕਤੀ ਦੇ ਸਬਜ਼ ਬਾਗ ਵਿਖਾ ਕੇ ਲੋਕਾਂ ਤੋਂ ਲੁੱਟੀ ਹੈ। ਨੈਤਿਕ ਅਸੂਲਾਂ ਦਾ ਵਪਾਰ ਕੀਤਾ ਜਾਂਦਾ ਹੈ, ਹਰ ਗਿਰਜੇ ਨੂੰ ਬੀਮਾ ਕੰਪਨੀ ਸਮਝ ਕੇ ਸਦਾਚਾਰ ਨੂੰ ਸਦੀਵੀ ਨਰਕ ਤੋਂ ਬਚਣ ਲਈ ਬੀਮੇ ਦੀ ਕਿਸ਼ਤ ਸਮਝਿਆ ਜਾਂਦਾ ਹੈ। ਰੂਸ ਦੇ ਇੱਕ ਧੋਖ਼ੇਬਾਜ ਨੇ ਤਾਂ ਗਰੀਬ ਕਿਸਾਨਾਂ ਨੂੰ 15 ਰੁਪਏ ਪ੍ਰਤੀ ਆਦਮੀ ਦੇ ਹਿਸਾਬ ਨਾਲ ਸਵਰਗ ਦੀਆਂ ਟਿਕਟਾਂ ਵੀ ਸੱਚ ਮੁਚ ਹੀ ਵੇਚੀਆਂ। ਆਰਤੀਆਂ, ਅਰਦਾਸਾਂ ਤੇ ਮੁਰਦਿਆਂ ਨੂੰ ਭੇਜੇ ਜਾਣ ਵਾਲੇ ਤੋਹਫ਼ੇ ਅੱਜ ਵੀ ਦੁਨੀਆਂ ਦੇ ਹਰ ਮੁਲਕ ਵਿੱਚ ਪੁਜਾਰੀਆਂ ਦੀ ਜੁੰਡਲੀ ਲਈ ਕਮਾਈ ਦਾ ਸਥਾਈ ਸੋਮਾ ਹਨ।

...ਲਾਲਾ ਹਰਦਿਆਲ

## ਬੋਲੀਆਂ

* ਬਾਬੇ ਗੱਡੀ ਤੇ ਬਰੇਕ ਫੁੱਲ ਰੱਖਦੇ,
  'ਰੱਬ' ਉੱਤੇ ਰੱਖ ਡੋਰੀਆਂ।
* ਨਿਰਭਉ, ਨਿਰਵੈਰ ਸਾਡੇ ਬਾਬੇ,
  ਬੁਲਟ ਪਰੂਫ਼ ਗੱਡੀਆਂ।
* ਰੈਡੀਮੇਡ ਟੰਗ ਮਿਰਚਾਂ ਤੇ ਨਿੰਬੂ,
  'ਨਜ਼ਰਾਂ' ਤੋਂ ਬਚ ਸੋਹਣਿਆਂ।
* ਜਾਣ ਕੋਰਟਾਂ, ਕਚਿਹਰੀਆਂ ਨੂੰ ਸੰਗਤਾਂ,
  ਬਾਬਿਆਂ ਦੀ ਫੁੱਲ 'ਕਿਰਪਾ'।
* ਮਾਇਆ ਨਾਗਣੀ ਬੈਂਕ ਵਿੱਚ ਖ਼ਾਤੇ,
  ਬਾਬੇ ਨੇ ਵਿਵੇਕ 'ਬੁੱਧੀ' ਦੇ।

ਜਗਸੀਰ ਜੀਦਾ

# ਕਾਵਿ ਰੰਗ

ਪੂਰਨ ਸਿੰਘ 'ਕਿਰਤੀ'

ਵਪਾਰੀ

ਦੰਦਾਂ ਨੂੰ ਉਸ ਐਸਾ ਸਾਣੇ ਚੜ੍ਹਾਇਆ,
ਲੋਹਾ ਕੋਲਾ ਪੱਥਰ ਵੀ ਜਿੰਨਾ ਚਬਾਇਆ।
ਸੂਦਾਂ 'ਤੇ ਰਕਮਾਂ ਚੜ੍ਹਾਉਂਦਾ ਰਿਹਾ ਉਹ,
ਇੱਕ ਤੋਂ ਅਨੇਕਾਂ ਬਣਾਉਣਾਂ ਰਿਹਾ ਉਹ।
ਇਵੇਂ ਭੋਲੇ ਲੋਕਾਂ ਨੂੰ ਉਹ ਜਾਲ ਫਾਹੁੰਦਾ,
ਇੱਕ ਦੇ ਕੇ ਵੀਹਾਂ 'ਤੇ 'ਗੂਠਾ' ਲਵਾਉਂਦਾ।
ਮਣਾਂ ਮੂੰਹੀਂ ਸੂਦ ਉਹ ਰਕਮ ਤੋਂ ਬਣਾਉਂਦਾ,
ਜੋ ਇੱਕ ਵਾਰ ਫਸਦਾ ਨਾ ਫਿਰ ਨਿਕਲ ਪਾਉਂਦਾ।
ਅਵਿਦਿਆ ਦਾ ਫਾਇਦਾ ਉਸ ਰੱਜ ਕੇ ਉਠਾਇਆ,
ਸਾਰੀ ਹੀ ਜੰਤਾ ਨੂੰ ਬੁੱਧੂ ਬਣਾਇਆ।
ਲੁੱਟ ਕੇ ਜੋ ਲੋਕਾਂ ਨੂੰ ਪੂੰਜੀ ਬਣਾਈ,
ਵਿੱਚ ਕਾਰਖਾਨੇ ਦੇ ਉਸ ਸੀ ਵਟਾਈ।
ਇਵੇਂ ਚੋਂਘ ਕਾਮੇ ਦੀ ਮਿਹਨਤ ਨੂੰ ਲਾਈ,
ਜੋ ਕਾਮੇ ਕਮਾਈ ਉਹਦੇ ਪੇਟ ਪਾਈ।
ਪੂੰਜੀ ਥੀਂ ਪੂੰਜੀ ਨੂੰ ਉਸ ਨੇ ਕਮਾਇਆ,
ਹੱਥਾਂ ਨੂੰ ਪੂੰਜੀ ਦੇ ਗੋਲੇ ਬਣਾਇਆ।
ਦਬਾਇਆ ਝੁਕਾਇਆ ਲਹੂ ਇਉਂ ਸੁਕਾਇਆ,
ਬਲਵਾਨ ਕਾਮੇ ਨੂੰ ਨਿਰਬਲ ਬਣਾਇਆ।
ਲੁੱਟ ਦੇ ਤਰੀਕੇ ਵਟਾਉਂਦਾ ਰਿਹਾ ਉਹ,
ਘੱਟਾ ਲੋਕ ਅੱਖਾਂ 'ਚ ਪਾਉਂਦਾ ਰਿਹਾ ਉਹ।
ਫਿਰਦੀ ਮਨੁੱਖ਼ਤਾ ਦੇ ਬਦਨਾਂ 'ਤੇ ਆਰੀ,
ਉਹ ਕੱਲ੍ਹ ਦਾ ਵਪਾਰੀ ਇਹ ਅੱਜ ਦਾ ਵਪਾਰੀ।
ਇਹੋ ਆਰੀ ਜਿਸਮਾਂ ਤੋਂ ਰੂਹ ਵੱਲ ਨੂੰ ਮੁੜਦੀ,
ਤੇ ਏਥੋਂ ਹੀ ਜਾਤਾਂ ਦੀ ਗਾਥਾ ਹੈ ਤੁਰਦੀ।

ਜਾਤ ਪ੍ਰਥਾ

ਜਬਰਾਂ ਦਾ ਘੇਰਾ ਵਧਾਵਣ ਦੀ ਖ਼ਾਤਰ,
ਘਣੇ ਜਾਲ ਜੀਵਨ 'ਤੇ ਪਾਵਣ ਦੀ ਖ਼ਾਤਰ।
ਕਿਰਦਾਰ ਕੋਝਾ ਛੁਪਾਵਣ ਦੀ ਖ਼ਾਤਰ,
ਜੜ੍ਹ ਆਪਣੀ ਡੂੰਘੀ ਪੁਚਾਵਣ ਦੀ ਖ਼ਾਤਰ।
ਈਰਖ਼-ਚੁੜੇਲਾਂ ਕਿਤੋਂ ਫੜ ਲਿਆਇਆ,
ਮੂੰਹਾਂ 'ਤੇ ਜਾਤਾਂ ਦਾ ਪਾਊਡਰ ਲਗਾਇਆ।
ਚੀਚਕ ਦੇ ਤਨ 'ਤੇ ਪਲਸਤਰ ਚੜ੍ਹਾਇਆ,
ਮਾਰੂ ਰੂਪ ਸੁੰਦਰ ਰੁਪਹਿਲਾ ਬਣਾਇਆ।
ਫੁੱਟਾਂ ਦਾ ਗਹਿਣਾ ਜੋ ਗਲ ਉਸਦੇ ਪਾਇਆ,
ਅਜਿਹਾ ਮੁਲੰਮਾ ਸੀ ਉਸ 'ਤੇ ਚੜ੍ਹਾਇਆ।
ਰੱਖ ਉਲਝਣਾਂ ਤਸ਼ਤਰੀ ਵਿੱਚ ਲਿਆਇਆ,
ਨਜ਼ਰ ਸ਼ੁੱਧ ਸੋਨਾ ਜੋ ਬੰਦੇ ਨੂੰ ਆਇਆ।
ਜਾਤਾਂ ਦੇ ਸੁੰਦਰ ਖਿਡੌਣੇ ਬਣਾਏ,
ਕਰੰਟ ਐਸਾ ਉਹਨਾਂ ਦੇ ਜਿਸਮਾਂ 'ਚ ਪਾਏ।
ਮਨੁੱਖ਼ਤਾ ਨੂੰ ਸਾੜੇ ਸਵਾਹ ਜੋ ਬਣਾਏ,
ਲਿਆ ਜੋ ਮਨੁੱਖ਼ਾਂ ਦੇ ਸਾਹਵੇਂ ਵਿਛਾਏ।
ਮਨੁੱਖਾਂ ਨੂੰ ਇਹ ਵਹਿਮ ਉਹਨਾਂ ਨੇ ਪਾਏ,
ਬ੍ਰਾਹਮਣ ਬ੍ਰਹਮਾ ਦੇ ਮੂੰਹ 'ਚੋਂ ਨੇ ਆਏ।
ਸਮਾਜੀ ਸਰੀਰਾਂ ਦੇ ਇਹ ਦਿਮਾਗ,
ਬਿਨਾਂ ਇਹਨਾਂ ਥੋਥਾ ਹੈ ਸਾਰਾ ਸਮਾਜ।
ਬ੍ਰਾਹਮਣ ਦਾ ਮੁੱਖ ਕੰਮ ਪੜ੍ਹਨਾ ਪੜ੍ਹਾਉਣਾ,
ਰਾਜੇ ਦੀ ਗੱਦੀ ਨੂੰ ਪੱਕੀ ਬਣਾਉਣਾ।
ਅਨਪੜ੍ਹ ਲੋਕਾਂ ਨੂੰ ਵਹਿਮਾਂ 'ਚ ਪਾਉਣਾ,
ਜ਼ਾਲਮ ਨੂੰ ਲੋਕਾਂ ਦੇ ਰੋਹ ਤੋਂ ਬਚਾਉਣਾ।
ਬ੍ਰਹਮਾ ਦੀਆਂ ਬਾਹਾਂ 'ਚੋਂ ਖੱਤਰੀ ਉਪਾਏ,
ਬ੍ਰਾਹਮਣ ਦੀ ਰੱਖਿਆ ਲਈ ਜੋ ਬਣਾਏ।
ਕਿ ਪੂਜਾ 'ਚ ਕੋਈ ਰੁਕਾਵਟ ਨਾ ਪਾਏ,
ਮਤੇ ਉਹਦੀ ਬਿਰਤੀ ਕਿਤੇ ਉਟਕ ਜਾਏ।
ਖੱਤਰੀ ਦੇ ਤਾਈਂ ਹੀ ਹੱਕ ਰਾਜ ਦਾ ਹੈ,
ਵੱਡਾ ਅੰਗ ਮਾਨਵ ਦੇ ਸਾਮਰਾਜ ਦਾ ਹੈ।
ਖੱਤਰੀ, ਬ੍ਰਾਹਮਣ ਨੇ ਸਭ ਦੇ ਸਰਤਾਜ,
ਛੱਤਰ ਹੇਠਾਂ ਜਿਨ੍ਹਾਂ ਦੀ ਚਲਦਾ ਸਮਾਜ।
ਬ੍ਰਹਮਾਂ ਨੇ ਲਤਾਂ 'ਚੋਂ ਵੈਸ਼ਾਂ ਨੂੰ ਜਾਇਆ,
ਜਿਨ੍ਹਾਂ ਲਈ ਖੇਤੀ ਦਾ ਕਿੱਤਾ ਬਣਾਇਆ।
ਸਾਰੀ ਹੀ ਦੁਨੀਆਂ ਨੂੰ ਖਾਣਾ ਪੁਚਾਵਣ,
ਦੋਹਾਂ ਉੱਚ ਵਰਗਾਂ ਦੀ ਸੇਵਾ ਕਮਾਵਣ।
ਸ਼ੂਦਰ ਬ੍ਰਹਮਾ ਨੇ ਪੈਰੋਂ ਉਪਾਏ,
ਪੈਰਾਂ ਦੇ ਵਾਕਰ ਜੋ ਨੀਵੇਂ ਕਹਾਏ।
ਤਿੰਨਾਂ ਉਚ ਵਰਗਾਂ ਦੀ ਕਰਨੀ ਗੁਲਾਮੀ,
ਇਹ ਪੈਰਾਂ ਦੀ ਠੋਕਰ ਉਹ ਸਿਰ ਦੇ ਸਵਾਮੀ।
ਛੂਆ ਛੂਤ ਦਾ ਐਸਾ ਚੱਕਰ ਚਲਾਇਆ,
ਕਿ ਬੰਦੇ ਨੂੰ ਬੰਦਾ ਪਸ਼ੂ ਨਜ਼ਰ ਆਇਆ।
ਕੁੱਟੇ ਜੋ ਲੋਹਾ ਕਹਾਇਆ ਲੁਹਾਰ,
ਲੁਹਾਰ ਜਿਸ ਦਾ ਸਾਰਾ ਬਣਿਆ ਪਰਿਵਾਰ।
ਲੋਹੇ ਨੂੰ ਕੁੱਟਦਾ ਤੇ ਸੰਦ ਉਹ ਬਣਾਉਂਦਾ,
ਸੰਦਾਂ ਦੀ ਕੁੱਖੋਂ ਹੀ ਰੋਟੀ ਕਮਾਉਂਦਾ।
ਲੱਕੜੀ ਨੂੰ ਰੰਦੇ ਫਰਨੀਚਰ ਬਣਾਏ,
ਕੁਰਸੀ ਬਣਾ ਉੱਤੇ ਰਾਜੇ ਬਿਠਾਏ।
ਲੱਕੜ 'ਚੋਂ ਜਿਹੜਾ ਕਲਾ ਨੂੰ ਜਗਾਏ,
ਤਰਖਾਣ ਨਾਂ ਉਸ ਦੇ ਉਹਨਾਂ ਨੇ ਪਾਏ।
ਪਿਤਾ ਪੁਰਖੀ ਪੇਸ਼ੇ 'ਚ ਹੋ ਗਏ ਉਹ ਤਾਕ,
ਰਾਜ, ਤਰਖਾਣ, ਸੁਨਿਆਰ ਤੇ ਲੁਹਾਰ।
ਹੱਥਾਂ ਦੇ ਸੁੱਚੇ ਹੁਨਰ ਦੇ ਜੋ ਮਾਹਰ,
ਉੱਨਤੀ ਨੂੰ ਜਿਹਨਾਂ ਨੇ ਚਾਰ ਚੰਦ ਲਾਏ।
ਪਰ ਫਿਰ ਵੀ ਤਕੜੇ ਤੋਂ ਕੰਮੀਂ ਕਹਾਏ।



ਕੇਸ ਰਿਪੋਰਟ

# ਦੀਪੀ ਦੀ ਬੇਹੋਸ਼ੀ ਦਾ ਰਾਜ਼

ਬਲਵਿੰਦਰ ਬਰਨਾਲਾ

ਦਸਵੀਂ ਕਲਾਸ ਵਿੱਚ ਪੜ੍ਹਦੀ ਦੀਪੀ ਦੇ ਚਾਚੇ ਦਾ ਵਿਆਹ ਸੀ। ਘਰ ਵਿੱਚ ਖੁਸ਼ੀਆਂ ਦਾ ਮਾਹੌਲ ਸੀ। ਖੁਸ਼ੀ 'ਚ ਖ਼ੂਬ ਜਸ਼ਨ ਮਨਾਏ ਗਏ। ਵਿਆਹ ਵਾਲਾ ਚਾਚਾ ਦੀਪੀ ਤੋਂ ਪੰਜ ਛੇ ਸਾਲ ਵੱਡਾ ਸੀ। ਸਾਂਝਾ ਪਰਿਵਾਰ ਸੀ। ਇਸ ਵਿਆਹ ਤੋਂ ਬਾਅਦ ਦੀਪੀ ਦੇ ਵਿਵਹਾਰ ਅੰਦਰ ਲਗਾਤਾਰ ਤਬਦੀਲੀ ਆਉਣ ਲੱਗੀ। ਉਸ ਦਾ ਪੜ੍ਹਨ ਤੋਂ ਮਨ ਉਕਤਾਉਣ ਲੱਗਾ। ਜਿਹਾ ਕਿ ਅਕਸਰ ਹੁੰਦਾ ਹੈ। ਉਸ ਦੇ ਮਾਪੇ ਉਸ ਦੀ ਪੜ੍ਹਨ 'ਚ ਘਟ ਰਹੀ ਰੁਚੀ ਦੇ ਅਸਲ ਕਾਰਣਾਂ ਨੂੰ ਸਮਝਣ ਤੋਂ ਅਸਮਰਥ ਸਨ। ਉਹ ਉਸ ਨੂੰ ਘੂਰਨ ਤੇ ਝਿੜਕਣ ਲੱਗੇ। ਜਿਵੇਂ ਜਿਵੇਂ ਇਮਤਿਹਾਨ ਦੇ ਦਿਨ ਨੇੜੇ ਆਉਂਦੇ ਗਏ, ਦੀਪੀ ਤੇ ਦਬਾਅ ਵਧਣ ਲੱਗਾ। ਉਹ ਮਾਪਿਆਂ ਅੱਗੇ ਬੋਲਣ ਦੀ ਹਿੰਮਤ ਨਹੀਂ ਸੀ ਰੱਖਦੀ। ਫਿਰ ਬਹਾਨੇ ਬਣਾਉਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਸਿਰ ਵਿੱਚ ਗੰਭੀਰ ਦਰਦ ਉੱਠਣ ਲੱਗੀ। ਉਸ ਨੇ ਜਦੋਂ ਵੀ ਪੜ੍ਹਨ ਬੈਠਣਾ ਸਿਰ ਦਰਦ ਦੀ ਸ਼ਿਕਾਇਤ ਤੋਂ ਬਾਅਦ ਪੜ੍ਹਨਾ ਛੱਡ ਦੇਣਾ। ਹਾਰ ਕੇ ਮਾਪਿਆਂ ਨੇ ਇਹ ਸੋਚ ਕੇ ਕਿ ਉਹ ਪੜ੍ਹਾਈ ਦੇ ਬੋਝ ਨਾਲ ਬਿਮਾਰ ਰਹਿੰਦੀ ਹੈ ਉਸ ਨੂੰ ਸਕੂਲੋਂ ਹਟਾ ਲਿਆ ਪਰ ਪੜ੍ਹਾਈ ਛੱਡ ਕੇ ਵੀ ਉਸ ਦੇ ਵਿਵਹਾਰ ਵਿੱਚ ਕੋਈ ਬਹੁਤੀ ਤਬਦੀਲੀ ਨਾ ਆਈ। ਉਹ ਸਾਰਾ ਸਮਾਂ ਮੰਜੇ ਤੇ ਪੈ ਕੇ ਹੀ ਗੁਜ਼ਾਰਨ ਲੱਗੀ। ਕਈ ਵਾਰ ਤਾਂ ਕਸਰ ਦੇ ਰੂਪ 'ਚ ਬੋਲਣ ਵੀ ਲੱਗ ਜਾਂਦੀ ਤੇ ਵਾਰ-ਵਾਰ ਕਿਸੇ ਮਰੇ ਵਿਅਕਤੀ ਦਾ ਨਾਂ ਲੈ ਕੇ ਬੋਲਦੀ ਕਿ ਮੈਂ ਫ਼ਲਾਣਾ ਬੋਲ ਰਿਹਾ ਹਾਂ ਤੇ ਮੈਨੂੰ ਬਹੁਤ ਭੁੱਖ਼ ਲੱਗੀ ਹੈ। ਘਰ ਅੰਦਰ ਡਰ ਦਾ ਮਾਹੌਲ ਬਣ ਗਿਆ। ਅਕਸਰ ਆਲੇ ਦੁਆਲੇ ਘਰਾਂ ਦੀਆਂ ਔਰਤਾਂ ਦੀਪੀ ਦੇ ਦੁਆਲੇ ਝੁਰਮਟ ਪਾ ਲੈਂਦੀਆਂ। ਆਂਢ ਗੁਆਂਢ ਤੋਂ ਜਿਸ ਤਰ੍ਹਾਂ ਦੀਆਂ ਸਲਾਹਾਂ ਮਿਲਦੀਆਂ ਪਰਿਵਾਰ ਉਵੇਂ ਹੀ ਕਰਨ ਦਾ ਯਤਨ ਕਰਦਾ। ਅਖੌਤੀ ਸਿਆਣਿਆਂ ਪਾਸ ਲਿਜਾਇਆ ਗਿਆ ਜਿਨ੍ਹਾਂ ਨੇ ਧਾਗੇ ਤਵੀਤਾਂ ਨਾਲ ਉਸ ਦਾ ਗਲ ਭਰ ਦਿੱਤਾ। ਇੱਕ ਨੇ ਤਾਂ ਇਹ 'ਸਿਆਣਪ' ਵੀ ਕੀਤੀ ਕਿ ਲੜਕੀ ਨੂੰ ਕਿਸੇ ਨੇ ਕਰਾ ਕੇ ਕੁਝ ਦਿੱਤਾ ਹੈ, ਕਰਾਉਣ ਵਾਲਾ ਪਰਿਵਾਰ ਦਾ ਵਿਰੋਧੀ ਹੈ। ਪਰਿਵਾਰ ਸ਼ਰੀਕੇ ਵਿੱਚ ਉਸ ਦੀ ਭਾਲ ਕਰਨ ਲੱਗਾ ਪਰ ਉਨ੍ਹਾਂ ਨੂੰ ਕੋਈ ਵੀ ਨਜ਼ਰ ਨਾ ਆਇਆ। ਇੱਕ ਹੋਰ ਨੇ ਲੜਕੀ ਵਿੱਚ ਗੁਆਂਢ 'ਚ ਮਰੇ ਨੌਜਵਾਨ ਵਿਅਕਤੀ ਦੀ ਭਟਕਦੀ ਰੂਹ ਦੀ ਪ੍ਰਵੇਸ਼ਗੀ ਦਾ ਵੀ ਭੁਲੇਖ਼ਾ ਪੈਦਾ ਕੀਤਾ। ਅਜਿਹੇ ਓਹੜ ਪੋਹੜ ਦੇ ਬਾਵਜੂਦ ਦੀਪੀ ਦੀ ਹਾਲਤ ਸੁਧਰਨ ਦੀ ਬਜਾਏ ਵਿਗੜਦੀ ਗਈ। ਫਿਰ ਕਿਸੇ ਸਮਝਦਾਰ ਵਿਅਕਤੀ ਨੇ ਮਾਪਿਆਂ ਨੂੰ ਮਨੋ ਚਕਿਤਸਕ ਹਸਪਤਾਲ ਜਾਣ ਦੀ ਸਲਾਹ ਦਿੱਤੀ ਜਿੱਥੋਂ ਕੁਝ ਸਮਾਂ ਉਸ ਦੀ ਦਵਾਈ ਚਲਦੀ ਰਹੀ। ਜਦ ਦਵਾਈ ਨਾਲ ਵੀ ਕੋਈ ਸੁਧਾਰ ਨਾ ਹੋਇਆ ਤਾਂ ਉਸ ਦੀ ਦਵਾਈ ਬੰਦ ਕਰ ਦਿੱਤੀ ਗਈ। ਪਿੰਡ ਦਾ ਹੀ ਇੱਕ ਡਾਕਟਰ ਸਵੇਰ ਸ਼ਾਮ ਘਰ ਆਉਂਦਾ ਤੇ ਕਦੇ ਕਦਾਈਂ ਗੁਲੂਕੋਜ਼ ਦੀ ਬੋਤਲ ਲਾ ਛੱਡਦਾ ਕਿਉਂਕਿ ਉਸ ਨੇ ਖਾਣਾ ਪੀਣਾ ਛੱਡ ਦਿੱਤਾ ਸੀ। ਉਹ ਜ਼ਿਆਦਾ ਸਮਾਂ ਬੇਹੋਸ਼ ਰਹਿੰਦੀ। ਜਦ ਜਾਗ਼ ਪੈਂਦੀ ਤਾਂ ਦੂਸਰਿਆਂ ਨੂੰ ਬੁਰਾ ਭਲਾ ਬੋਲਦੀ। ਉਸ ਦੇ ਮਾਪੇ ਉਸ ਦੀ ਇਹ ਹਾਲਤ ਵੇਖ ਕੇ ਹੋਰ ਵੀ ਪ੍ਰੇਸ਼ਾਨ ਹੋ ਗਏ। ਘਰ ਦਿਮਾਗ਼ ਦੇ ਟੈਸਟ ਕਰਵਾਏ ਗਏ। ਸਾਰੇ ਟੈਸਟ ਠੀਕ ਸਨ। ਘਰ

ਦੀਆਂ ਔਰਤਾਂ ਉਸ ਦੇ ਸੇਵਾ ਪਾਣੀ 'ਚ ਲੱਗੀਆਂ ਰਹਿੰਦੀਆਂ। ਜਦ ਉਹ ਲੜਕੀ ਨੂੰ ਮੇਰੇ ਪਾਸ ਲੈ ਕੇ ਆਏ ਤਾਂ ਉਹ ਬੇਹੋਸ਼ੀ ਦੀ ਹਾਲਤ ਵਿੱਚ ਸੀ। ਉਸ ਨੂੰ ਕਾਰ ਵਿੱਚ ਪਾ ਕੇ ਲਿਆਂਦਾ ਗਿਆ। ਉਨ੍ਹਾਂ ਦੱਸਿਆ ਕਿ ਇਸ ਦੇ ਘੁੰਡ ਮੁੜ ਜਾਂਦੇ ਹਨ ਜਿਸ ਤੋਂ ਭੁਲੇਖਾ ਪੈਂਦਾ ਸੀ ਕਿ ਇਸ ਨੂੰ ਮਿਰਗੀ ਹੋ ਸਕਦੀ ਹੈ। ਲੜਕੀ ਦੀਆਂ ਹਾਲਤਾਂ ਦਸਦੀਆਂ ਸਨ ਕਿ ਉਹ ਹਿਸਟੀਰਕ ਹੋ ਗਈ ਸੀ। ਹਿਸਟੀਰੀਏ ਦੇ ਮਰੀਜ਼ ਅਕਸਰ ਕਿਸੇ ਇੱਛਾ ਦੀ ਤੀਬਰਤਾ ਦਾ ਸ਼ਿਕਾਰ ਹੁੰਦੇ ਹਨ। ਆਪਣੇ ਵੱਲ ਧਿਆਨ ਖਿੱਚਣ ਲਈ ਉਹ ਅਸਧਾਰਣ ਵਿਵਹਾਰਕ ਤਬਦੀਲੀਆਂ ਵੱਲ ਵਧਦੇ ਹਨ। ਸੈਕਸ ਸਬੰਧੀ ਸਮੱਸਿਆਵਾਂ ਬਾਰੇ ਵਿਚਾਰ ਕਰਨਾ ਸਾਡੇ ਸੱਭਿਆਚਾਰ ਦਾ ਅੰਗ ਨਹੀਂ ਤੇ ਸੱਭਿਆਚਾਰਕ ਸਮੱਸਿਆਵਾਂ, ਸਮਾਜਕ ਰੋਕਾਂ ਕਾਰਣ ਇਸ ਦਾ ਸਹੀ ਸਮਾਧਾਨ ਕਰਨਾ ਮੁਸ਼ਕਲ ਹੋ ਜਾਂਦਾ ਹੈ। ਮਾਪੇ ਵੀ ਅਜਿਹੀਆਂ ਸਮੱਸਿਆਵਾਂ ਤੋਂ ਟਲਦੇ ਹਨ ਤੇ ਅਸਲ ਕਾਰਣਾਂ ਤੋਂ ਪਰ੍ਹੇ ਹੱਲ ਤਲਾਸ਼ਣ ਦੀ ਕੋਸ਼ਿਸ਼ ਕਰਦੇ ਹਨ। ਅਜਿਹੀ ਕਿਸਮ ਦੇ ਮਰੀਜ਼ ਪਹਿਲਾਂ ਚੇਤੰਨ ਰੂਪ ਵਿੱਚ ਇੱਛਾ ਦੀ ਪੂਰਤੀ ਦੇ ਯਤਨ ਕਰਦੇ ਹਨ ਪਰ ਜਦ ਅਜਿਹਾ ਯਤਨ ਸਮਰੱਥਾ ਤੋਂ ਪਰ੍ਹੇ ਹੁੰਦਾ ਹੈ, ਉਸ ਵਿੱਚ ਅਦਭੁਤ ਵਿਵਹਾਰਕ ਤਬਦੀਲੀਆਂ ਆਉਂਦੀਆਂ ਹਨ। ਉਹ ਆਪ ਅਲਹਿਦਗੀ ਦਾ ਸ਼ਿਕਾਰ ਹੋ ਜਾਂਦਾ ਹੈ। ਕਿਸ਼ੋਰ ਉਮਰ ਦੇ ਬੱਚਿਆਂ ਅੰਦਰ ਭਾਵਨਾਵਾਂ ਦੀ ਤੀਬਰਤਾ ਤੂਫ਼ਾਨ ਵਰਗੀ ਹੁੰਦੀ ਹੈ। ਤਰਕ ਦੇ ਆਧਾਰ ਤੇ ਫ਼ੈਸਲੇ ਨਾ ਲੈਣ ਦੀ ਅਸਮਰੱਥਾ ਕਾਰਣ ਅਕਸਰ ਹੀ ਉਹ ਭਾਵਨਾਵਾਂ ਦੇ ਵਹਿਣ 'ਚ ਵਹਿ ਜਾਂਦੇ ਹਨ। ਚਾਚੇ ਦੇ ਵਿਆਹ ਤੋਂ ਬਾਅਦ ਉਨ੍ਹਾਂ ਦਾ ਘਰ ਵਿੱਚ ਵਿਚਰਨਾ ਤੇ ਚਾਚੀ ਵੱਲੋਂ ਉਸ ਨੂੰ ਦੱਸੀਆਂ ਜਾਂਦੀਆਂ ਸਾਰੀਆਂ ਗੱਲਾਂ ਨੇ ਉਸ ਦੀਆਂ ਭਾਵਨਾਵਾਂ ਦਾ ਵਹਾਅ ਬਦਲ ਦਿੱਤਾ। ਉਸ ਦੀਆਂ ਨਸਾਂ ਅੰਦਰ ਉਤੇਜਨਾਵਾਂ ਰੀਂਗਣ ਲੱਗੀਆਂ। ਮਨ ਹੀ ਮਨ ਉਸ ਅੰਦਰ ਵਿਆਹ ਸਬੰਧੀ ਤੀਬਰਤਾ ਵਧਦੀ ਗਈ ਤੇ ਪੜ੍ਹਾਈ 'ਚੋਂ ਧਿਆਨ ਹਟਦਾ ਗਿਆ। ਮਨੋ ਚਕਿਤਸਕ ਉਸ ਦਾ ਇਲਾਜ ਇਸ ਲਈ ਨਹੀਂ ਕਰ ਸਕਿਆ ਕਿਉਂਕਿ ਉਸ ਪਾਸ ਸਾਈਕੋਥ੍ਰਾਪੀ ਰਾਹੀਂ ਕੌਂਸਲਿੰਗ ਕਰਨ ਦਾ ਸਮਾਂ ਨਹੀਂ ਸੀ। ਉਹ ਉਸ ਨੂੰ ਤਣਾਅ ਮੁਕਤ ਕਰਨ ਦੀ ਦਵਾਈ ਤਾਂ ਦਿੰਦਾ ਰਿਹਾ ਪਰ ਉਸ ਨੇ ਸਮੱਸਿਆ ਦਾ ਅਸਲ ਜੜ੍ਹ ਦਾ ਇਲਾਜ ਨਹੀਂ ਕੀਤਾ। ਹਿਸਟੀਰੀਆ ਦੇ ਪਿੱਛੇ ਛੁਪੇ ਕਾਰਣ ਚਾਹੇ ਕਈ ਪ੍ਰਕਾਰ ਦੀਆਂ ਨਿੱਜੀ ਸਮੱਸਿਆਵਾਂ ਵਿੱਚ ਪਏ ਹੋ ਸਕਦੇ ਹਨ। ਕਈ-ਕਈ ਘੰਟੇ ਨੀਮ ਬੇਹੋਸ਼ੀ (ਹਿਸਟੀਰਿਕ ਦੌਰਾ) ਦੀਪੀ ਦੇ ਅਚੇਤ ਮਨ ਦੀ ਪਿਛਲੇ 1 ਸਾਲ ਦੀ ਸਿਖ਼ਲਾਈ ਦਾ ਪਾਰਟ ਸੀ। ਮਾਪਿਆਂ ਦਾ ਉਸ ਪ੍ਰਤੀ ਰੁੱਖ਼ੇ ਵਿਵਹਾਰ ਤੋਂ ਚੰਗੇ ਵਿਵਹਾਰ ਵੱਲ ਮੋੜਾ ਉਸ ਨੂੰ ਇਸ ਹਾਲਤ ਵਿੱਚ ਲਿਜਾਣ ਲਈ ਹੋਰ ਜ਼ਿੰਮੇਵਾਰ ਹੋਇਆ। ਹਿਸਟੀਰੀਏ ਦੇ ਦੌਰੇ ਸਮੇਂ ਮਰੀਜ਼ ਆਲੇ ਦੁਆਲੇ ਤੋਂ ਪੂਰੀ ਤਰ੍ਹਾਂ ਸੁਚੇਤ ਹੁੰਦਾ ਹੈ। ਉਸ ਨੂੰ ਇਸ ਸਥਿਤੀ ਵਿੱਚ ਸੁਝਾਅ ਦਿੱਤੇ ਜਾ ਸਕਦੇ ਹਨ। ਉਸ ਦੇ ਇਸ ਵਿਵਹਾਰ ਕਾਰਣ ਭਵਿੱਖ਼ ਵਿੱਚ ਉਸ ਦੇ ਵਿਰੋਧੀ ਨਿਕਲਣ ਵਾਲੇ ਸਿੱਟਿਆਂ ਤੋਂ ਉਸ ਨੂੰ ਚੌਕਸ ਕੀਤਾ ਜਾ ਸਕਦਾ ਹੈ। ਅਜਿਹਾ ਹੀ ਦੀਪੀ ਨਾਲ ਕੀਤਾ ਗਿਆ। ਮੇਰੇ ਪਾਸ ਲਿਜਾਣ ਤੋਂ

ਬਾਅਦ ਉਸ ਦਾ ਹਿਸਟੀਰਕ ਦੌਰਾ ਟੁੱਟ ਗਿਆ ਤੇ ਉਸ ਨੇ ਹਲਕੇ ਸਿਰ ਦਰਦ ਦੀ ਸ਼ਿਕਾਇਤ ਕੀਤੀ। ਘਰ ਜਾ ਕੇ ਉਸ ਨੇ ਬਕਾਇਦਗੀ ਨਾਲ ਰੋਟੀ ਪਾਣੀ ਖਾਣਾ ਸ਼ੁਰੂ ਕਰ ਦਿੱਤਾ। ਚਾਰ ਦਿਨਾਂ ਬਾਅਦ ਮਿੱਥੇ ਪ੍ਰੋਗਰਾਮ ਅਨੁਸਾਰ ਉਹ ਦੀਪੀ ਨੂੰ ਮੁੜ ਮੇਰੇ ਪਾਸ ਲੈ ਕੇ ਆਏ। ਹੁਣ ਉਹ ਬਿਨਾ ਕਿਸੇ ਸਹਾਰੇ ਦੇ ਖ਼ੁਦ ਚੱਲ ਕੇ ਆਈ। ਮੈਂ ਉਸ ਨਾਲ ਇਕੱਲੇ ਰੂਪ ਗੱਲਬਾਤ ਕੀਤੀ ਤੇ ਉਸ ਦੇ ਵਿਆਹ ਸਬੰਧੀ ਠੀਕ ਸਮੇਂ ਬਾਰੇ ਦੱਸਿਆ। ਉਸ ਦੇ ਮਾਪਿਆਂ ਨੂੰ ਵੀ ਸੁਝਾਅ ਦਿੱਤਾ ਗਿਆ ਕਿ ਦੌਰੇ ਸਮੇਂ ਬਿਨਾ ਕਿਸੇ ਚਿੰਤਾ ਦੇ ਉਹ ਆਪਣੇ ਕਾਰੋਬਾਰ ਵਿੱਚ ਲੱਗੇ ਰਹਿਣ। ਕਿਸੇ ਵੀ ਵਿਅਕਤੀ ਨੂੰ ਦੌਰੇ ਸਮੇਂ ਉਸ ਦੇ ਨੇੜੇ ਨਾ ਆਉਣ ਦਿੱਤਾ ਜਾਵੇ ਪ੍ਰੰਤੂ ਦੌਰਾ ਹਟਣ ਉਪਰੰਤ ਸਧਾਰਣ ਵਿਅਕਤੀਆਂ ਵਾਲਾ ਵਿਵਹਾਰ ਕੀਤਾ ਜਾਵੇ ਤੇ ਸਹਿਯੋਗ ਕੀਤਾ ਜਾਵੇ। ਦੋਨਾਂ ਪੱਖਾਂ ਵੱਲੋਂ ਬਦਲੇ ਵਿਵਹਾਰ ਕਾਰਣ ਹੁਣ ਦੀਪੀ ਸੰਭਲ ਗਈ ਹੈ ਤੇ ਹੁਣ ਉਸ ਨੂੰ ਕਿਸੇ ਦਵਾਈ ਬੂਟੀ ਦੀ ਲੋੜ ਨਹੀਂ।

---

## ਉਡਾਊ ਪ੍ਰੇਤ

**ਮਾਸਟਰ ਪਰਮਵੇਦ**

ਕਈ ਸਾਲ ਪਹਿਲਾਂ ਦੀ ਗੱਲ ਹੈ ਕਿ ਇੱਕ ਦਿਨ ਜਮਹੂਰੀ ਅਧਿਕਾਰ ਸਭਾ ਦੇ ਮਰਹੂਮ ਆਗੂ ਹਰੀ ਸਿੰਘ ਤਰਕ ਨੇ ਮੈਨੂੰ ਸੁਨੇਹਾ ਭੇਜਿਆ ਕਿ ਕੋਈ ਵਿਅਕਤੀ ਮੈਨੂੰ ਮਿਲਣਾ ਚਾਹੁੰਦਾ ਹੈ। ਉਨ੍ਹਾਂ ਦਾ ਸੰਦੇਸ਼ ਮਿਲਣ ਤੇ ਮੈਂ ਤੁਰੰਤ ਪਹੁੰਚਿਆ ਤਾਂ ਤਰਕ ਜੀ ਨੇ ਦੱਸਿਆ ਕਿ ਪੀੜਤ ਵਿਅਕਤੀ ਖ਼ਨੌਰੀ ਨੇੜਲੇ ਪਿੰਡ ਤੋਂ ਆਇਆ ਹੈ ਤੇ ਸੁਸਾਇਟੀ ਵਾਲਿਆਂ ਨੂੰ ਮਿਲਣਾ ਚਾਹੁੰਦਾ ਹੈ ਕਿਉਂਕਿ ਇਨ੍ਹਾਂ ਦੇ ਘਰ ਕਾਫ਼ੀ ਸਮੇਂ ਤੋਂ ਰਹੱਸਮਈ ਘਟਨਾਵਾਂ ਵਾਪਰ ਰਹੀਆਂ ਹਨ। ਮੇਰੇ ਪੁੱਛਣ ਤੇ ਉਸ ਵਿਅਕਤੀ ਨੇ ਦੱਸਿਆ ਕਿ ਉਹਨਾਂ ਦੇ ਘਰ ਭੂਤ ਪ੍ਰੇਤ ਖੇਡਾਂ ਕਰਦੇ ਹਨ, ਜਿਸ ਦੇ ਸਿੱਟੇ ਵਜੋਂ ਪਰਿਵਾਰ ਦੇ ਮੈਂਬਰਾਂ ਦੀ ਢੂਈ ਤੇ ਡੰਡੇ ਵੱਜਦੇ ਹਨ ਤੇ ਚੂੰਡੀਆਂ ਵੱਡੀਆਂ ਜਾਂਦੀਆਂ ਹਨ। ਟੰਗੇ ਹੋਏ ਕੱਪੜੇ ਸਾਡੀਆਂ ਅੱਖਾਂ ਸਾਹਮਣੇ ਉੱਡ ਜਾਂਦੇ ਹਨ ਤੇ ਰਸੋਈ ਦੇ ਭਾਂਡੇ ਆਪਣੇ ਆਪ ਥੱਲੇ ਡਿੱਗ ਪੈਂਦੇ ਹਨ। ਹੁਣ ਤੱਕ ਪਰਿਵਾਰ ਦੀਆਂ ਔਰਤਾਂ ਦੇ ਕਈ ਗਹਿਣੇ ਵੀ ਗੁੰਮ ਹੋ ਚੁੱਕੇ ਹਨ। ਚੇਲਿਆਂ ਚਪਟਿਆਂ ਦਾ ਕਹਿਣਾ ਹੈ ਕਿ ਉਹਨਾਂ ਦੇ ਘਰ ਵਿੱਚ ਕੋਈ ਪ੍ਰੇਤ ਹੈ ਜਿਸ ਦੀ ਕਰੋਪੀ ਦੇ ਚਲਦਿਆਂ ਇਹ ਸਾਰਾ ਕੁਝ ਵਾਪਰ ਰਿਹਾ ਹੈ। ਮੈਂ ਉਹਨਾਂ ਨੂੰ ਭਰੋਸਾ ਦਿੱਤਾ ਕਿ ਅਸੀਂ ਤੁਹਾਡਾ ਮਸਲਾ ਹੱਲ ਕਰ ਦਿਆਂਗੇ, ਤੁਸੀਂ ਕੋਈ ਫ਼ਿਕਰ ਨਾ ਕਰੋ ਤੇ ਆਪਣੇ ਘਰ ਜਾ ਕੇ ਇਹ ਦੱਸ ਦਿਓ ਕਿ ਹੁਣ ਪ੍ਰੇਤ ਦੇ ਦਿਨ ਬੀਤ ਗਏ ਹਨ ਪਰ ਤੁਹਾਨੂੰ ਸਾਡੇ ਵੱਲੋਂ ਦੱਸੀਆਂ ਗਈਆਂ ਗੱਲਾਂ ਤੇ ਅਮਲ ਕਰਨਾ ਪਵੇਗਾ। ਪੀੜਤ ਵਿਅਕਤੀ ਕਹਿਣ ਲੱਗਾ ਕਿ ਅਸੀਂ ਤੁਹਾਡੀ ਹਰ ਗੱਲ ਨਾਲ ਸਹਿਮਤ ਹਾਂ। ਪਰਿਵਾਰ ਦੇ ਇਸ ਵਿਅਕਤੀ ਨਾਲ ਮਿੱਥੇ ਗਏ ਸਮੇਂ ਤੇ ਜਦ ਅਸੀਂ ਉਹਨਾਂ ਦੇ ਘਰ ਪਹੁੰਚੇ ਤਾਂ ਪੂਰਾ ਪਰਿਵਾਰ ਸਹਿਮਿਆ ਹੋਇਆ ਸੀ। ਅਸੀਂ ਪਰਿਵਾਰ ਦੇ ਸਾਰੇ ਮੈਂਬਰਾਂ ਨਾਲ ਗੱਲਬਾਤ ਕੀਤੀ। ਇਹ ਪੜਤਾਲ ਕਾਫ਼ੀ ਸਮਾਂ ਚਲਦੀ ਰਹੀ। ਅਸੀਂ ਸਾਰੇ ਮੈਂਬਰਾਂ ਤੇ ਨਿਗਰਾਨੀ ਰੱਖੀ। ਮੈਂ ਘਟਨਾਵਾਂ ਕਰਨ ਵਾਲੇ ਵਿਅਕਤੀ ਦੀ ਸ਼ਨਾਖ਼ਤ ਕਰ ਲਈ। ਪੜਤਾਲ ਦੇ ਆਖ਼ਰ ਵਿੱਚ ਉਸ ਨੂੰ ਬੁਲਾਇਆ ਤਾਂ ਉਹ ਘਬਰਾ ਗਿਆ। ਮੈਂ ਉਸ ਨੂੰ ਕਿਹਾ ਕਿ ਤੈਨੂੰ ਘਬਰਾਉਣ ਦੀ ਲੋੜ ਨਹੀਂ, ਅਸੀਂ ਤੇਰੇ ਹਮਦਰਦ ਹਾਂ ਪਰ ਤੈਨੂੰ ਅਸਲੀ ਗੱਲ ਦੱਸਣੀ ਪਵੇਗੀ। ਉਹ ਪਰਿਵਾਰ ਦੀ ਇੱਕ ਜ਼ਿੰਮੇਵਾਰ ਔਰਤ ਸੀ। ਉਸ ਨੇ ਦੁਖ਼ੀ ਮਨ ਨਾਲ ਦੱਸਿਆ ਕਿ ਮੈਂ ਇਸ ਘਰ ਦਾ ਸਾਰਾ ਕੰਮ ਕਰਦੀ ਹਾਂ। ਮੇਰਾ ਪਤੀ ਵੀ ਸਾਰਾ ਦਿਨ ਖ਼ੇਤਾਂ ਵਿੱਚ ਮਿੱਟੀ ਨਾਲ ਮਿੱਟੀ ਹੁੰਦਾ ਹੈ ਪ੍ਰੰਤੂ ਇਸ ਘਰ ਵਿੱਚ ਸਾਡੀ ਕੋਈ ਪੁੱਛ ਪ੍ਰਤੀਤ ਨਹੀਂ। ਕਮਾਈ ਅਸੀਂ ਕਰਦੇ ਹਾਂ ਪ੍ਰੰਤੂ ਖਾਣ ਵਾਲੇ ਹੋਰ ਹਨ। ਮੇਰੀ ਨਣਦ ਕੋਲ ਮੇਰੇ ਨਾਲੋਂ ਦਸ ਗੁਣਾਂ ਵੱਧ ਸੋਨਾ ਹੈ। ਮੇਰੀ ਸੱਸ ਸਾਰਾ ਪੈਸਾ ਆਪਣੀ ਧੀ ਨੂੰ ਲੁਟਾਈ ਜਾਂਦੀ ਹੈ। ਮੈਂ ਬਹੁਤ ਵਾਰ ਆਪਣੇ ਪਤੀ ਤੇ ਸੱਸ ਨੂੰ ਗੱਲਾਂ-ਗੱਲਾਂ ਵਿੱਚ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ ਪਰ ਉਹ ਸਮਝਦੇ ਹੀ ਨਹੀਂ। ਸਾਰੀ ਸਥਿਤੀ ਸਮਝਣ ਉਪਰੰਤ ਅਸੀਂ ਪਰਿਵਾਰ ਦੀ ਮੀਟਿੰਗ ਬੁਲਾਈ ਤੇ ਦੱਸਿਆ ਕਿ ਸਾਰਾ ਮਸਲਾ ਹੱਲ ਹੋ ਜਾਵੇਗਾ ਪਰ ਇਸ ਦੇ ਬਦਲੇ ਤੁਹਾਨੂੰ ਆਪਣੇ ਘਰ ਵਿੱਚ ਇਤਫ਼ਾਕ ਰੱਖਣਾ ਪਵੇਗਾ। ਕਿਸੇ ਮੈਂਬਰ ਨਾਲ ਪੱਖ਼ਪਾਤ ਕਰਨਾ ਚੰਗਾ ਨਹੀਂ ਹੁੰਦਾ। ਪਰਿਵਾਰ ਦੇ ਸਾਰੇ ਮੈਂਬਰ ਸਾਡੇ ਨਾਲ ਸਹਿਮਤ ਸਨ। ਅਸੀਂ ਆਖਿਆ ਕਿ ਹਰੇਕ ਮੈਂਬਰ ਨੂੰ ਸਮਰੱਥਾ ਤੇ ਯੋਗਤਾ ਅਨੁਸਾਰ ਮਾਣ ਸਨਮਾਨ ਦੇਣਾ ਤੁਹਾਡੀ ਜ਼ਿੰਮੇਵਾਰੀ ਹੈ। ਸਾਡੀ ਅਗਿਆਨਤਾ ਤੇ ਬੇਪ੍ਰਵਾਹੀ ਵਿੱਚੋਂ ਹੀ ਅਜਿਹੀਆਂ ਘਟਨਾਵਾਂ ਜਨਮ ਲੈਂਦੀਆਂ ਹਨ। ਪੀੜਤ ਔਰਤ ਨੇ ਸਾਡੇ ਕੋਲ ਆਪਣੀ ਗਲਤੀ ਦਾ ਅਹਿਸਾਸ ਕੀਤਾ ਤੇ ਅੱਗੇ ਤੋਂ ਅਜਿਹਾ ਕੁਝ ਨਾ ਕਰਨ ਦਾ ਵਾਅਦਾ ਕੀਤਾ। ਸਾਡੇ ਵਾਪਸ ਪਰਤਣ ਤੱਕ ਪਰਿਵਾਰ ਦੇ ਸਾਰੇ ਮੈਂਬਰ ਖ਼ੁਸ਼ ਸਨ।

## ਲਾਈਫ਼ ਮੈਂਬਰਸ਼ਿਪ

1147. ਸੁਰਜੀਤ ਸਿੰਘ, ਚੰਡੀਗੜ੍ਹ।
1148. ਸ਼ਿੰਗਾਰਾ ਸਿੰਘ, ਹਮੀਦੀ।
1149. ਕੁਲਵੰਤ ਸਿੰਘ, ਠੀਕਰੀਵਾਲਾ।
1150. ਅਮਨਦੀਪ, ਖਿਆਲੀ।
1151. ਗੁਰਚਰਨ ਸਿੰਘ, ਸੰਤੂ ਨੰਗਲ।
1152. ਮਲਕੀਤ ਸਿੰਘ-ਪ੍ਰੀਤਮ ਸਿੰਘ ਮਿਸਤਰੀ, ਸੇਖਾ।
1153. ਹਰਸਿਮਰਤ ਸਿੰਘ ਢਿੱਲੋਂ, ਗੋਬਿੰਦਗੜ੍ਹ (ਦਬੜੀਖਾਨਾ)
1154. ਮਾਸਟਰ ਸ਼ੰਕਰ ਚੌਧਰੀ, ਕਿੱਕਰ ਖੇੜ੍ਹਾ।
1155. ਅਮਰ ਨਾਥ ਪੇਂਟਰ, ਡੂੰਮਵਾਲੀ
1156. ਮਾਸਟਰ ਗੁਰਮੀਤ ਕੋਟਲੀ, ਕੋਟਲੀ ਗਜਰਾਂ।
1157. ਸ਼ਵਿੰਦਰ ਸਿੰਘ, ਦਮਦਮਾ।
1158. ਨਿਰਮਲ ਸਿੰਘ ਕਿੰਗਰਾ, ਕੈਨੇਡਾ।
1159. ਸੁਖਬੀਰ ਸਿੰਘ, ਮੋਹਾਲੀ।
1160. ਪਰਮਿੰਦਰ ਕੌਰ, ਬਰਨਾਲਾ।
1161. ਹਰਿੰਦਰ ਸਿੰਘ ਮਾਨ, ਬਠਿੰਡਾ।
1162. ਦਰਸ਼ਨ ਸਿੰਘ ਪੀ.ਟੀ., ਬਠਿੰਡਾ।
1163. ਸਰਬਜੀਤ ਹੁੰਦਲ, ਕੈਨੇਡਾ।
1164. ਰੁਪਿੰਦਰ ਗਿੱਲ ਕੈਨੇਡਾ।
1165. ਅਮਰਜੀਤ ਸਮਾਘ, ਕੈਨੇਡਾ।
1166. ਹਰਜੀਤ ਸਿੰਘ, ਸਰਥਲੀ।
1167. ਡਾ. ਚਰਨਜੀਤ, ਰਾਮਪੁਰਾ ਫੂਲ
1168. ਹਰਜਿੰਦਰ ਸਿੰਘ ਬਰਨਾਲਾ, ਰੋਪੜ
1169. ਜਸਵਿੰਦਰ ਕੌਰ ਸ਼ਾਹੀ, ਰੋਪੜ
1170. ਕਮਲਜੀਤ ਸਿੰਘ ਦਿਓਲ, ਜਲੰਧਰ





# ਵਿਗਿਆਨ ਦੇ ਬਲ 'ਤੇ

**ਰਾਮ ਸਵਰਨ ਲੱਖੇਵਾਲੀ**

ਵਿਗਿਆਨ ਦੇ ਇਸ ਯੁੱਗ ਵਿੱਚ ਵੀ ਅੰਧਵਿਸ਼ਵਾਸਾਂ ਦਾ ਬੋਲਬਾਲਾ ਹੈ। ਸਵੇਰ ਤੋਂ ਲੈ ਕੇ ਸ਼ਾਮ ਤੱਕ ਕੰਮ-ਕਾਰ ਕਰਦਿਆਂ ਜੀਵਨ ਦੇ ਹਰ ਮੋੜ ਤੇ ਵਿਚਰਦਿਆਂ ਅੰਧ ਵਿਸ਼ਵਾਸਾਂ ਦਾ ਪ੍ਰਚਾਰ ਅਕਸਰ ਹੀ ਵੇਖਣ ਸੁਣਨ ਨੂੰ ਮਿਲਦਾ ਹੈ। ਸਵੇਰੇ ਉੱਠਣ ਸਾਰ ਟੀ.ਵੀ. ਦਾ ਬਟਨ ਆਨ ਕਰਨ ਤੇ ਹੀ ਸਾਰੇ ਚੈਨਲਾਂ ਤੇ ਲੋਕਾਂ ਨੂੰ ਕਿਸਮਤ ਕਰਮਾਂ ਦਾ ਪਾਠ ਪੜ੍ਹਾਉਣ ਵਾਲੇ ਅਖੌਤੀ ਸੰਤਾਂ ਦੇ ਪ੍ਰਵਚਨ ਸੁਣਨ ਨੂੰ ਮਿਲਦੇ ਹਨ ਜਿਹੜੇ ਖ਼ੁਦ ਤਾਂ ਉੱਚ ਕੋਟੀ ਦੀਆਂ ਸੁਖ਼ ਸਹੂਲਤਾਂ ਮਾਣਦੇ ਪਰ ਲੋਕਾਈ ਦੇ ਤੰਗੀਆਂ-ਤੁਰਸ਼ੀਆਂ ਵਾਲੇ ਜੀਵਨ ਨੂੰ 'ਕਰਮਾਂ' ਦਾ ਨਾਂ ਦੇ ਕੇ ਸਬਰ ਨਾਲ ਜਿਉਣ ਦੀ ਪ੍ਰੇਰਨਾ ਦਿੰਦੇ ਹਨ। ਇਹ ਕੂੜ ਪ੍ਰਚਾਰ ਖ਼ਤਮ ਹੀ ਹੁੰਦਾ ਹੈ ਕਿ ਵੱਖ-ਵੱਖ ਚੈਨਲਾਂ ਤੇ ਜੋਤਿਸ਼ ਰਾਹੀਂ ਲੋਕਾਂ ਦੀ ਕਿਸਮਤ ਦੱਸਣ ਦਾ ਗੁੰਮਰਾਹਕੁੰਨ ਪ੍ਰਚਾਰ ਸ਼ੁਰੂ ਹੁੰਦਾ ਹੈ। ਇੱਕ ਤੋਂ ਇੱਕ ਵੱਧ ਕੇ ਹਰੇਕ ਚੈਨਲ ਨਿੱਤ ਨਵੇਂ ਜੋਤਿਸ਼ੀਆਂ ਨੂੰ ਲੈ ਕੇ ਆਪਣੇ ਚੈਨਲ ਤੇ ਆਉਂਦਾ ਹੈ ਤੇ ਦਰਸ਼ਕਾਂ ਨੂੰ ਰਾਸ਼ੀਆਂ, ਨਗਾਂ ਤੇ ਗ੍ਰਹਿਆਂ ਦੇ ਨਾਂ ਤੇ ਅੰਧ ਵਿਸ਼ਵਾਸਾਂ ਦੇ ਚੱਕਰਵਿਊ ਵਿੱਚ ਫਸਾਇਆ ਜਾਂਦਾ ਹੈ। ਕਈ ਚੈਨਲ ਤਾਂ ਦਰਸ਼ਕਾਂ ਦਾ ਜੋਤਿਸ਼ੀਆਂ ਨਾਲ ਰੂਬਰੂ ਵੀ ਕਰਵਾਉਂਦੇ ਹਨ ਜਿਹੜੇ ਪੁੱਛੇ ਗਏ ਸਵਾਲਾਂ ਦਾ ਜਵਾਬ ਵੀ ਦਿੰਦੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਅੰਧਵਿਸ਼ਵਾਸਾਂ ਦਾ ਇਹ ਕੂੜ ਪ੍ਰਚਾਰ ਵਿਗਿਆਨ ਦੁਆਰਾ ਖ਼ੋਜੇ ਗਏ ਸਾਧਨਾਂ ਦੇ ਸਹਾਰੇ ਹੀ ਕੀਤਾ ਜਾ ਰਿਹਾ ਹੈ। ਇਲੈੱਕਟ੍ਰਾਨਿਕ ਮੀਡੀਆ ਆਪਣੀ ਜ਼ਿੰਮੇਵਾਰੀ ਬਿਲਕੁਲ ਅੱਖੋਂ ਪਰੋਖੇ ਕਰਕੇ ਧਨ ਕਮਾਉਣ ਤੇ ਇੱਕ ਨੰਬਰ ਦੀ ਦੌੜ ਵਿੱਚ ਸਭ ਤੋਂ ਮੂਹਰੇ ਆਉਣ ਲਈ ਅੰਧ ਵਿਸ਼ਵਾਸਾਂ ਦੇ ਹਨੇਰੇ ਨੂੰ ਫੈਲਾ ਰਿਹਾ ਹੈ। ਮੀਡੀਆ ਸੰਵਿਧਾਨ ਦੀਆਂ ਉਨ੍ਹਾਂ ਧਾਰਾਵਾਂ ਨੂੰ ਵੀ ਭੁੱਲ ਗਿਆ ਜਾਪਦਾ ਹੈ ਜਿਨ੍ਹਾਂ ਰਾਹੀਂ ਇਹ ਸਪਸ਼ਟ ਕੀਤਾ ਗਿਆ ਹੈ ਕਿ ਇਸ ਤਰ੍ਹਾਂ ਦੀ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਤੇ ਪਾਬੰਦੀ ਹੈ। ਜੋਤਿਸ਼ ਤੇ ਅਖ਼ੌਤੀ ਸੰਤਾਂ ਦੇ ਪ੍ਰਚਾਰ ਤੋਂ ਅੱਗੇ ਵਧ ਕੇ ਟੀ.ਵੀ.ਚੈਨਲ ਹਰ ਉਸ ਗੈਰ ਵਿਗਿਆਨਕ ਘਟਨਾ ਨੂੰ ਪ੍ਰਸਾਰਨ, ਪ੍ਰਚਾਰਨ ਲਈ ਪੱਬਾਂ ਭਾਰ ਹੋਇਆ ਰਹਿੰਦਾ ਹੈ ਜਿਸ ਨਾਲ ਉਸ ਦੀ ਸਨਸਨੀਖ਼ੇਜ਼ ਪੱਤਰਕਾਰੀ ਕਾਇਮ ਰਹੇ। ਨਿੱਤ ਰੋਜ਼ ਹੀ ਕਥਿਤ ਪੁਨਰ ਜਨਮ ਦੀਆਂ ਰਹੱਸਮਈ ਘਟਨਾਵਾਂ ਦਾ ਵਿਖ਼ਿਆਨ ਕੀਤਾ ਜਾਂਦਾ ਹੈ ਤੇ ਅਜਿਹੇ 'ਧਰਮ ਗੁਰੂਆਂ' ਨੂੰ ਦਰਸ਼ਕਾਂ ਸਾਹਵੇਂ ਪੇਸ਼ ਕੀਤਾ ਜਾਂਦਾ ਹੈ ਜਿਨ੍ਹਾਂ ਦਾ ਕੰਮ ਹੀ ਲੋਕਾਂ ਨੂੰ ਗੁੰਮਰਾਹ ਕਰਕੇ ਅੰਧ ਵਿਸ਼ਵਾਸਾਂ ਦਾ ਵਪਾਰ ਕਰਨਾ ਹੁੰਦਾ ਹੈ। ਕਿਸੇ ਵੀ ਟੀ.ਵੀ.ਚੈਨਲ ਦਾ ਕੋਈ ਪੱਤਰਕਾਰ ਪੇਸ਼ ਕੀਤੀਆਂ ਜਾਂਦੀਆਂ ਅਜਿਹੀਆਂ ਰਹੱਸਮਈ ਘਟਨਾਵਾਂ ਵਿੱਚ ਕੀ, ਕਿਉਂ ਅਤੇ ਕਿਵੇਂ ਦੇ ਸੁਆਲ ਨਹੀਂ ਉਠਾਉਂਦਾ ਬਲਕਿ ਧਾਰਮਿਕ ਗ੍ਰੰਥਾਂ 'ਚ ਦਰਜ ਮਿਥਿਹਾਸਕ ਕਥਾਵਾਂ ਦੇ ਹਵਾਲੇ ਦਿੱਤੇ ਜਾਂਦੇ ਹਨ। ਜਿਸ ਵਿਗਿਆਨ ਨੇ ਆਪਣੀਆਂ ਖ਼ੋਜਾਂ ਨਾਲ ਮਨੁੱਖ਼ ਦੀ ਜ਼ਿੰਦਗੀ ਨੂੰ ਸਹੂਲਤਾਂ ਨਾਲ ਮਾਲਾਮਾਲ ਕੀਤਾ ਹੈ ਉਸ ਦੁਆਰਾ ਈਜ਼ਾਦ ਕੀਤੇ ਸਾਧਨਾਂ ਰਾਹੀਂ ਹੀ ਗੈਰ ਵਿਗਿਆਨਕ ਪਹੁੰਚ ਨੂੰ ਉਭਾਰਿਆ ਜਾ ਰਿਹਾ ਹੈ। ਇਸ ਗੰਭੀਰ ਮਸਲੇ ਵੱਲ ਵਿਗਿਆਨ ਦੇ ਪ੍ਰਚਾਰ ਪਸਾਰ 'ਚ ਜੁਟੀਆਂ ਸਮਾਜ ਸੇਵੀ ਜਥੇਬੰਦੀਆਂ ਤੋਂ ਇਲਾਵਾ ਕਿਸੇ ਵੀ ਸਰਕਾਰ ਦਾ ਕੋਈ ਧਿਆਨ ਨਹੀਂ ਹੈ ਬਲਕਿ ਸਰਕਾਰਾਂ ਵੱਲੋਂ ਤਾਂ ਅੰਧ ਵਿਸ਼ਵਾਸਾਂ ਦੇ ਪਸਾਰ ਵਿੱਚ ਹੀ ਹੱਥ ਵਟਾਇਆ ਜਾਂਦਾ ਹੈ। ਜਦ ਉਸ ਦੇ ਮੰਤਰੀ, ਵਿਧਾਇਕ ਤੇ ਛੋਟੇ ਮੋਟੇ ਨੇਤਾ ਵੋਟਾਂ ਦੀ ਭੀਖ਼ ਮੰਗਣ ਲਈ ਅਖ਼ੌਤੀ ਸੰਤਾਂ ਦੇ ਡੇਰਿਆਂ ਤੇ ਜਾਂਦੇ ਹਨ ਤੇ ਉਨ੍ਹਾਂ ਦੀ ਪ੍ਰਸ਼ੰਸ਼ਾ ਦੇ ਪੁਲ ਬੰਨ੍ਹਦੇ ਹਨ। ਇਹੋ ਕਾਰਣ ਹੈ ਕਿ ਲੋਕਾਈ ਭਰਮ ਭੁਲੇਖ਼ਿਆਂ ਵਿੱਚ ਫ਼ਸ ਕੇ ਆਪਣੇ ਕੀਮਤੀ ਸਮੇਂ ਤੇ ਸ਼ਕਤੀ ਦਾ ਨੁਕਸਾਨ ਕਰਕੇ ਜੀਵਨ ਬਰਬਾਦ ਕਰਨ ਤੇ ਤੁਲੀ ਹੋਈ ਹੈ। ਵਿਗਿਆਨ ਦੇ ਬਲ ਤੇ ਅੰਧ ਵਿਸ਼ਵਾਸਾਂ ਦਾ ਕੂੜ ਪ੍ਰਚਾਰ ਸਮਾਜ ਤੇ ਰਾਜ ਪ੍ਰਬੰਧ ਦਾ ਨਾਂਹ ਪੱਖ਼ੀ ਪਹਿਲੂ ਹੈ ਜਿਸ ਨੂੰ ਖ਼ਿੰਡਾਉਣ ਲਈ ਵਿਗਿਆਨਕ ਪਹੁੰਚ ਦੀ ਰੌਸ਼ਨੀ ਦੀ ਜਰੂਰਤ ਹੈ।

**ਦੁਆਵਾਂ ਫਿਰ ਫ਼ਲਾਪ :** ਸਾਡੇ ਸਮਾਜ ਵਿੱਚ ਅਸੀਂ ਅਕਸਰ ਹੀ ਇਹ ਵੇਖਦੇ ਹਾਂ ਕਿ ਜੀਵਨ ਵਿੱਚ ਕੋਈ ਛੋਟੀ ਮੋਟੀ ਸਮੱਸਿਆ ਆ ਜਾਵੇ ਤਾਂ ਬਹੁ ਗਿਣਤੀ ਲੋਕ ਤੁਰੰਤ ਧਾਰਮਿਕ ਸਥਾਨਾਂ ਦਾ ਰਾਹ ਫੜ੍ਹਦੇ ਹਨ ਤੇ ਜਾਂ ਫਿਰ ਆਸਰਾ ਤੱਕਣ ਲਈ ਅਖ਼ੌਤੀ ਸੰਤਾਂ ਦੇ ਡੇਰਿਆਂ ਵੱਲ ਮੂੰਹ ਕਰਦੇ ਹਨ। ਉਨ੍ਹਾਂ ਦਾ ਇਹ ਭਰਮ ਹੈ ਕਿ ਦੁਆਵਾਂ ਜਾਂ ਅਰਦਾਸਾਂ ਨਾਲ ਮਸਲਿਆਂ ਦਾ ਹੱਲ ਹੋ ਸਕਦਾ ਹੈ ਪ੍ਰੰਤੂ ਇਹ ਇੱਕ ਅੰਧ ਵਿਸ਼ਵਾਸ ਤੇ ਬੀਮਾਰ ਮਾਨਸਿਕਤਾ ਦੀ ਨਿਸ਼ਾਨੀ ਹੈ ਕਿਉਂਕਿ ਜੇਕਰ ਦੁਆਵਾਂ ਨਾਲ ਮਸਲੇ ਹੱਲ ਹੋ ਸਕਦੇ ਹੁੰਦੇ ਤਾਂ ਸਦੀਆਂ ਤੋਂ ਧਾਰਮਿਕ ਸਥਾਨਾਂ ਵਿੱਚ ਨੱਕ ਰਗੜਨ ਵਾਲੇ ਭਾਰਤੀ ਹੁਣ ਦੁਨੀਆਂ ਵਿੱਚ ਸਭ ਨਾਲੋਂ ਅਮੀਰ ਤੇ ਖ਼ੁਸ਼ਹਾਲ ਹੁੰਦੇ। ਦੇਸ਼ ਦਾ ਕੋਈ ਮਸਲਾ ਹੋਵੇ, ਟੀਮ ਦੀ ਜਿੱਤ ਹੋਵੇ ਜਾਂ ਕਿਸੇ ਖਿਡਾਰੀ ਦੀ ਜਿੱਤ ਹਾਰ ਦਾ ਸਵਾਲ ਬਹੁ ਗਿਣਤੀ ਲੋਕ ਉਦੋਂ ਹੀ ਆਪੋ ਆਪਣੀ ਆਸਥਾ ਅਨੁਸਾਰ ਅਰਦਾਸਾਂ ਦਾ ਕਾਰਜ ਸ਼ੁਰੂ ਕਰ ਦਿੰਦੇ ਹਨ। ਟੀ.ਵੀ. ਤੇ ਮੀਡੀਆ ਇਸ ਅੰਧ ਵਿਸ਼ਵਾਸ ਨੂੰ ਬਲ ਦਿੰਦਾ ਹੈ। ਪਿਛਲੇ ਦਿਨੀਂ 18 ਫਰਵਰੀ 2008 ਨੂੰ ਭਾਰਤੀ ਪਹਿਲਵਾਨ ਦਲੀਪ ਸਿੰਘ ਰਾਣਾ ਉਰਫ਼ ਖ਼ਲੀ ਦੇ ਮੁਕਾਬਲੇ ਵਾਲੇ ਦਿਨ ਸਮੁੱਚੇ ਟੀ.ਵੀ. ਚੈਨਲਾਂ ਤੇ ਲੋਕਾਂ ਵੱਲੋਂ ਕੀਤੀਆਂ ਜਾਂਦੀਆਂ ਅਰਦਾਸਾਂ ਤੇ ਦੁਆਵਾਂ ਦਾ ਰੰਗ ਵੇਖਣ ਨੂੰ ਮਿਲਿਆ। ਕਈ ਚੈਨਲ ਤਾਂ ਖ਼ਲੀ ਦੀ ਜਿੱਤ ਲਈ ਮੋਬਾਈਲ ਸੰਦੇਸ਼ ਵੀ ਮੰਗ ਰਹੇ ਸਨ। ਮੁਕਾਬਲਾ ਹੋਣ ਤੱਕ ਕਰੋੜਾਂ ਭਾਰਤੀਆਂ ਨੇ ਆਪੋ ਆਪਣੇ ਦੇਵੀ ਦੇਵਤਿਆਂ ਤੋਂ ਖ਼ਲੀ ਦੀ ਜਿੱਤ ਲਈ ਜੋਦੜੀਆਂ ਕਰ ਦਿੱਤੀਆਂ ਸਨ ਪ੍ਰੰਤੂ ਇੱਕ ਵਾਰ ਫਿਰ ਦੁਆਵਾਂ ਫ਼ਲਾਪ ਹੋਈਆਂ, ਜਦ ਖ਼ਲੀ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਹੈਰਾਨੀ ਦੀ ਗੱਲ ਇਹ ਹੋਈ ਕਿ ਖ਼ਲੀ ਦੀ ਹਾਰ ਤੋਂ ਬਾਅਦ ਦਰਸ਼ਕਾਂ ਨੇ ਦੁਆਵਾਂ ਕਰਨ ਲਈ ਉਤੇਜਿਤ ਕਰਨ ਵਾਲੇ ਟੀ.ਵੀ. ਚੈਨਲ ਕਿਧਰੇ 'ਚੁੱਪ' ਹੋ ਗਏ। ਪਹਿਲਾਂ ਵੀ ਅਨੇਕਾਂ ਘਟਨਾਵਾਂ ਵਿੱਚ ਅਜਿਹਾ ਬਹੁਤ ਵਾਰ ਵਾਪਰਿਆ ਹੈ ਜਦ ਦੁਨੀਆਂ ਭਰ ਵਿੱਚ ਕਰੋੜਾਂ ਲੋਕਾਂ ਦੀਆਂ ਅਰਦਾਸਾਂ ਫ਼ਲਾਪ ਰਹੀਆਂ ਹਨ। ਇਸ ਘਟਨਾ ਦਾ ਇਹੋ ਸਬਕ ਹੈ ਕਿ ਜਿੱਤ ਜਾਂ ਸਫ਼ਲਤਾ, ਅਰਦਾਸਾਂ, ਦੁਆਵਾਂ ਨਾਲ ਨਹੀਂ ਬਲਕਿ ਸਿਦਕ, ਹੌਸਲੇ, ਲਗਨ ਤੇ ਮਿਹਨਤ ਨਾਲ ਹੀ ਹੁੰਦੀ ਹੈ। ਇਸ ਅਮਲ ਵਿੱਚ ਹੀ ਜ਼ਿੰਦਗੀ ਦੀ ਜਿੱਤ ਦਾ ਰਾਜ਼ ਛੁਪਿਆ ਹੋਇਆ ਹੈ। ❑ ❑

## ਜਗਿਆਸਾ

**ਜਸਵੰਤ ਮੋਹਾਲੀ**

➢ ਮੈਂ ਇੱਕ ਕੰਮਕਾਜੀ ਔਰਤ ਹਾਂ, ਹਰ ਵਕਤ ਮੈਂ ਥੱਕੀ-ਥੱਕੀ ਰਹਿੰਦੀ ਹਾਂ। ਇੰਜ ਲੱਗਦਾ ਹੈ ਜਿਵੇਂ ਕੁਝ ਖੁੱਸਿਆ ਹੋਵੇ ਪਰ ਡਾਕਟਰ ਕਹਿੰਦੇ ਹਨ ਕਿ ਮੈਨੂੰ ਕੋਈ ਬਿਮਾਰੀ ਨਹੀਂ। (ਇੱਕ ਪਾਠਿਕਾ)

* ਸਰੀਰਕ ਤੌਰ ਤੇ ਠੀਕ-ਠਾਕ ਹੋਣ ਤੋਂ ਵੀ ਜਦ ਬਿਨਾਂ ਕੋਈ ਕੰਮ ਕੀਤੇ ਹਰ ਸਮੇਂ ਥਕਾਵਟ ਬਣੀ ਰਹੇ ਤਾਂ ਇਸਦੇ ਪਿੱਛੇ ਕਾਰਣ ਮਾਨਸਿਕ ਹੀ ਹੋ ਸਕਦੇ ਹੁੰਦੇ ਹਨ। ਜਿਸਨੂੰ ਮਨੋਚਕਿਤਸਕਾਂ ਨੇ ਨਿਊਰੋਸਥੀਨੀਆ (Neurasthenia) ਦਾ ਨਾਮ ਦਿੱਤਾ ਹੈ।

ਨਿਊਰੋਸਥੀਨੀਆ ਦੇ ਸ਼ਿਕਾਰ ਮਰੀਜ਼ ਬਿਨਾਂ ਕਿਸੇ ਕਾਰਣ ਤੋਂ ਰਹਿੰਦੀ ਥਕਾਵਟ ਦੀ ਸ਼ਿਕਾਇਤ ਕਰਦੇ ਹਨ। ਉਨ੍ਹਾਂ ਨੂੰ ਸੁਭਾ ਉੱਠਣ ਤੋਂ ਲੈ ਕੇ ਰਾਤ ਤੱਕ ਹਰ ਸਮੇਂ ਥਕਾਵਟ ਚੜ੍ਹੀ ਰਹਿੰਦੀ ਹੈ, ਕਿਸੇ ਕੰਮ ਕਾਰ ਨੂੰ ਹੱਥ ਪਾਉਣ ਨੂੰ ਦਿਲ ਨਹੀਂ ਕਰਦਾ। ਥਕਾਵਟ ਸਰੀਰਕ ਹੋਣ ਦੇ ਨਾਲ-ਨਾਲ ਮਾਨਸਿਕ ਵੀ ਹੁੰਦੀ ਹੈ। ਉਹ ਦਿਮਾਗ਼ੀ ਸੁਸਤੀ ਅਤੇ ਕਿਸੇ ਵੀ ਚੀਜ਼ ਬਾਰੇ ਸੋਚਣ ਜਾਂ ਦਿਲਚਸਪੀ ਦੀ ਘਾਟ ਮਹਿਸੂਸ ਕਰਦੇ ਹਨ ਕਿਉਂਕਿ ਇਹ ਥਕਾਵਟ ਇੱਕ ਮਾਨਸਿਕ ਵਰਤਾਰਾ ਹੈ ਇਸ ਲਈ ਇਸਤੇ ਆਰਾਮ ਕਰਨ ਦਾ ਕੋਈ ਅਸਰ ਨਹੀਂ ਹੁੰਦਾ। ਮਹੀਨੇ ਬੱਧੀ ਆਰਾਮ ਕਰਨ ਨਾਲ ਵੀ ਆਦਮੀ ਸਰੀਰਕ ਤੇ ਮਾਨਸਿਕ ਤੌਰ ਤੇ ਬਹਾਲ ਨਹੀਂ ਹੁੰਦਾ। ਇਸ ਤੋਂ ਬਿਨਾ ਇਹ ਥਕਾਵਟ ਕੁਝ ਖਾਸ ਦਿਲਚਸਪੀ ਵਾਲੇ ਕੰਮਾਂ ਤੇ ਨਹੀਂ ਵੀ ਹੁੰਦੀ। ਜਿਵੇਂ ਘਰੇ ਕਿਸੇ ਕੰਮ ਤੇ 5 ਮਿੰਟ ਵੀ ਲਾਉਣੇ ਬਹੁਤ ਔਖੇ ਲਗਦੇ ਹਨ ਪਰ ਉਹੀ ਵਿਅਕਤੀ ਕਿਸੇ ਖੇਡ ਜਾਂ ਪਾਰਟੀ ਵਿੱਚ ਡਾਂਸ ਆਦਿ ਕਰਨ ਤੇ ਬਿਨਾ ਥੱਕੇ ਸਾਰੀ ਸ਼ਾਮ ਲਾ ਸਕਦਾ ਹੁੰਦਾ ਹੈ।

ਥਕਾਵਟ ਰਹਿਣ ਤੋਂ ਇਲਾਵਾ ਕੁਝ ਹੋਰ ਲੱਛਣ ਵੀ ਅਕਸਰ ਨਿਊਰੋਸਥੀਨੀਆਂ ਦੇ ਰੋਗੀਆਂ ਵਿੱਚ ਪਾਏ ਜਾਂਦੇ ਹਨ। ਜਿਵੇਂ ਵਧੇਰੇ ਪਸੀਨਾ ਆਉਣਾ, ਦਿਲ ਦੀ ਧੜਕਣ ਤੇਜ਼ ਰਹਿਣੀ, ਧੌਣ, ਪਿੱਠ ਜਾਂ ਲੱਤਾ ਬਾਹਾਂ ਵਿੱਚ ਦਰਦ ਰਹਿਣਾ। ਬਦਹਜ਼ਮੀ ਜਾਂ ਭੁੱਖ ਘੱਟ ਲੱਗਣ ਦੀ ਸ਼ਿਕਾਇਤ ਵੀ ਅਕਸਰ ਹੀ ਹੁੰਦੀ ਹੈ। ਇੱਕ ਪਾਸੇ ਉੱਠ ਕੇ ਤੁਰਨ ਫਿਰਨ ਜਾਂ ਕੰਮ ਕਰਨ ਨੂੰ ਦਿਲ ਨਹੀਂ ਕਰਦਾ ਅਤੇ ਦੂਜੇ ਪਾਸੇ ਨੀਂਦ ਵੀ ਘੱਟ ਆਉਂਦੀ ਹੈ। ਇਸ ਤੋਂ ਇਲਾਵਾ ਵਿਅਕਤੀ ਬੇਚੈਨੀ, ਘਬਰਾਹਟ ਅਤੇ ਨਿਰਾਸ਼ਾ ਜਿਹੀ ਮਹਿਸੂਸ ਕਰਦਾ ਹੈ, ਸੁਭਾਅ ਵਿੱਚ ਚਿੜਚਿੜਾਪਣ ਆ ਜਾਂਦਾ ਹੈ।

ਕਈ ਵਾਰ ਸਮੱਸਿਆ ਬਿਲਕੁਲ ਮਾਮੂਲੀ ਹੀ ਹੁੰਦੀ ਹੈ ਪ੍ਰੰਤੂ ਉਸਦਾ ਅਸਰ ਬਹੁਤ ਗਹਿਰਾ। ਜਿਵੇਂ ਇੱਕ ਪੜ੍ਹੀ ਲਿਖੀ ਪੱਕੀ ਉਮਰ ਦੀ ਔਰਤ ਸੀ ਜੋ ਆਪਣੇ ਪੁੱਤਰ ਪ੍ਰਤੀ ਬੇਲੋੜੀ ਚਿੰਤਾ ਪਾਲ ਪਾਲ ਕੇ ਨਿਊਰੋਸਥੀਨੀਆ ਦਾ ਸ਼ਿਕਾਰ ਹੋ ਗਈ। ਉਸਦਾ ਜਵਾਨ ਪੁੱਤਰ ਤਨਖਾਹ ਦਾ ਦੋ ਤਿਹਾਈ ਹਿੱਸਾ ਆਪਣੇ ਕੋਲ ਰੱਖ ਕੇ ਤੀਜਾ ਹਿੱਸਾ ਘਰੇ ਦਿੰਦਾ ਸੀ ਕਿਉਂਕਿ ਉਸ ਦੀਆਂ ਦਲੀਲਾਂ ਮੁਤਾਬਕ ਉਸਦਾ ਆਪਣਾ ਸਮਾਜਿਕ ਦਾਇਰਾ ਤੇ ਆਪਣੇ ਖ਼ਰਚੇ ਸਨ। ਘਰ ਵਿੱਚ ਚਾਹੇ ਕੋਈ ਆਰਥਿਕ ਸਮੱਸਿਆ ਨਹੀਂ ਸੀ ਪਰ ਮਾਂ ਨੂੰ ਚਿੰਤਾ ਸ਼ੁਰੂ ਹੋ ਗਈ ਕਿ ਜੇ ਇਸਦਾ ਹੁਣੇ ਹੀ ਇਹ ਹਾਲ ਹੈ ਤਾਂ ਵਿਆਹ ਪਿੱਛੋਂ ਤਾਂ ਸਾਨੂੰ ਪੁੱਛੇਗਾ ਹੀ ਨਹੀਂ। ਇਸ ਤੋਂ ਬਾਅਦ ਬੇਟਾ ਉਹ ਨੌਕਰੀ ਛੱਡ ਕੇ ਕਿਸੇ ਹੋਰ ਕੰਪਨੀ ਵਿੱਚ ਵੱਡੀ ਨੌਕਰੀ ਤੇ ਲੱਗ ਗਿਆ ਤਾਂ ਕਿ ਘਰ ਵਧੇਰੇ ਪੈਸੇ ਦੇ ਸਕੇ ਪਰ ਨੌਕਰੀ ਵਿੱਚ ਉਸਨੂੰ ਦੌਰਿਆਂ ਉੱਪਰ ਘਰੋਂ ਬਾਹਰ ਬਹੁਤ ਜਾਣਾ ਪੈਂਦਾ ਸੀ। ਹੁਣ ਮਾਂ ਦੀ ਚਿੰਤਾ ਘਟਣ ਦੀ ਥਾਂ ਹੋਰ ਵਧ ਗਈ ਕਿ ਇਹ ਤਾਂ ਹੁਣੇ ਹੀ ਸਾਡੇ ਤੋਂ ਦੂਰ ਰਹਿਣ ਲੱਗ ਪਿਆ ਹੈ, ਵਿਆਹ ਪਿੱਛੋਂ ਤਾਂ ਸਾਨੂੰ ਭੁੱਲ ਹੀ ਜਾਏਗਾ ਅਤੇ ਇਸ ਤਰ੍ਹਾਂ ਮਾਂ ਇਸ ਗੈਰ ਜਰੂਰੀ ਚਿੰਤਾ ਨਾਲ ਤਣਾਅ ਦਾ ਸ਼ਿਕਾਰ ਹੋ ਗਈ ਅਤੇ ਨਿਊਰੋਸਥੀਨੀਆ ਦਾ ਮਰੀਜ਼ ਬਣ ਗਈ।

ਇਸ ਬਿਮਾਰੀ ਦਾ ਸ਼ਿਕਾਰ ਰੋਗੀਆਂ ਦੇ ਪਿਛੋਕੜ ਨੂੰ ਫਰੋਲਿਆਂ, ਇਸ ਕਿਸਮ ਦੇ ਅਨੇਕਾਂ ਹੋਰ ਕਾਰਣ ਮਿਲਦੇ ਹਨ ਜਿਨ੍ਹਾਂ ਵਿੱਚੋਂ ਪੈਦਾ ਹੋਏ ਮਾਨਸਿਕ ਤਣਾਅ ਸਦਕਾ ਵਿਅਕਤੀ ਇਸ ਰੋਗ ਦਾ ਮਰੀਜ਼ ਬਣ ਜਾਂਦਾ ਹੈ। ਇਸ ਲਈ ਤੁਹਾਨੂੰ ਪੜਚੋਲਣ ਦੀ ਲੋੜ ਹੈ ਕਿ ਕੀ ਕੋਈ ਅਜਿਹੀ ਗੁੱਝੀ ਚਿੰਤਾ, ਅੰਦਰੋ ਅੰਦਰ ਤਾਂ ਨਹੀਂ ਖਾ ਰਹੀ। ਆਪਣੀ ਮਦਦ ਆਪ ਕਰਨ ਦਾ ਵੱਲ ਸਿੱਖਣਾ ਚਾਹੀਦਾ ਹੈ ਅਤੇ ਹਾਂ-ਪੱਖੀ ਰਵੱਈਆ ਰੱਖਣਾ ਚਾਹੀਦਾ ਹੈ। ਆਮ ਦੁਨਿਆਵੀ ਕੰਮਾਂ ਦੀ ਜ਼ਿੰਮੇਵਾਰੀ ਨਿਭਾਉਣ ਦੇ ਨਾਲ, ਦਿਨ 'ਚ ਇੱਕ ਅੱਧਾ ਅਜਿਹਾ ਮਨੋਰਥ ਭਰਪੂਰ ਕੰਮ ਵੀ ਕਰਨਾ ਚਾਹੀਦਾ ਹੈ। ਜਿਸ ਨਾਲ ਮਨ ਅਤੇ ਤਨ ਹੁਲਾਰਾ ਮਹਿਸੂਸ ਕਰੇ। ਜਿਵੇਂ ਪੜ੍ਹਨਾ, ਲਿਖਣਾ, ਕਿਸੇ ਸਮਾਜ ਭਲਾਈ ਦੇ ਕੰਮ 'ਚ ਹਿੱਸਾ ਲੈਣਾ, ਜੇ ਸੰਭਵ ਹੋਵੇ ਤਾਂ ਕਿਚਨ ਗਾਰਡਨ ਮੈਨਟੇਨ ਕਰਨਾ, ਚੰਗੇ ਸਾਹਿਤ ਨਾਲ ਲਗਾਤਾਰ ਰਾਬਤਾ ਰੱਖਣਾ ਆਦਿ। ਅਗਵਾਈ ਲਈ ਤਰਕਸ਼ੀਲ ਸੁਸਾਇਟੀ ਦੇ ਮਸ਼ਵਰਾ ਕੇਂਦਰ ਨਾਲ ਸੰਪਰਕ ਕਰ ਸਕਦੇ ਹੋ ਤੇ ਕਿਸੇ ਪੇਸ਼ਾਵਰ ਮਨੋਵਿਗਿਆਨੀ ਨਾਲ ਕੌਂਸਲਿੰਗ ਵੀ ਲਾਭਕਾਰੀ ਹੈ।

**? ਮੱਝਾਂ, ਗਾਵਾਂ ਜੁਗਾਲੀ ਕਿਉਂ ਕਰਦੀਆਂ ਹਨ।**

**ਕੁਲਜੀਤ ਸਿੰਘ, ਸਿਰਸਾ।**

➢ ਹਜ਼ਾਰਾਂ ਸਾਲ ਪਹਿਲਾਂ ਜਦੋਂ ਇਹ ਪਸ਼ੂ ਜੰਗਲਾਂ 'ਚ ਰਹਿੰਦੇ ਸਨ ਤਾਂ ਆਪਣੇ ਤੋਂ ਤਾਕਤਵਰ ਜਾਨਵਰਾਂ ਸ਼ੇਰ, ਚੀਤੇ ਆਦਿ ਦਾ ਖ਼ਤਰਾ ਹਮੇਸ਼ਾ ਬਣਿਆ ਰਹਿੰਦਾ ਸੀ। ਇਸ ਲਈ ਇਹ ਜਲਦੀ-ਜਲਦੀ ਖ਼ਾ ਕੇ ਛੁਪ ਜਾਂਦੇ ਸਨ ਤੇ ਬਾਅਦ ਵਿੱਚ ਭੋਜਨ ਨੂੰ ਹੌਲੀ-ਹੌਲੀ ਚਬਾਉਂਦੇ ਰਹਿੰਦੇ ਸਨ। ਇਸ ਤਰ੍ਹਾਂ ਇਨ੍ਹਾਂ ਜਾਨਵਰਾਂ ਨੇ ਖਾਣਾ ਖਾਣ ਦੀ ਇੱਕ ਅਨੋਖੀ ਵਿਸ਼ੇਸ਼ਤਾ ਵਿਕਸਿਤ ਕਰ ਲਈ। ਜੁਗ਼ਾਲੀ ਕਰਨ ਵਾਲੇ ਇਨ੍ਹਾਂ ਜਾਨਵਰਾਂ ਗਾਂ, ਮੱਝ, ਭੇਡ, ਬੱਕਰੀ, ਊਠ ਤੇ ਹਿਰਨ ਦੀ ਆਦਤ ਜਿਉਂ ਦੀ ਤਿਉਂ ਹੈ। ਇਨ੍ਹਾਂ ਜਾਨਵਰਾਂ ਦੇ ਸਰੀਰ ਅੰਦਰ ਪੰਜ ਅਲੱਗ-ਅਲੱਗ ਖ਼ਾਨੇ ਹੁੰਦੇ ਹਨ। ਰੂਮੇਨ, ਰੈਕਟੀਕੂਲਮ, ਉਮੇਸਨ, ਏਬੋਮੇਸਨ ਤੇ ਆਂਦਰ। ਜਦ ਇਹ ਭੋਜਨ ਨਿਗਲਦੇ ਹਨ ਤਾਂ ਪਹਿਲਾਂ ਉਸ ਨੂੰ ਛੋਟੇ ਛੋਟੇ ਟੁਕੜਿਆਂ ਵਿੱਚ ਤੋੜਿਆ ਜਾਂਦਾ ਹੈ। ਪਹਿਲਾਂ ਭੋਜਨ ਪਹਿਲੇ ਖਾਨੇ ਵਿੱਚ ਹੀ ਜਾਂਦਾ ਹੈ। ਆਰਾਮ ਕਰਨ ਵੇਲੇ ਇਹ ਪਸ਼ੂ ਦੂਸਰੇ ਖ਼ਾਨੇ ਵਿੱਚ ਗੋਲਾਕਾਰ ਰੂਪ 'ਚ ਪਏ ਭੋਜਨ ਨੂੰ ਬਾਹਰ ਕੱਢ ਕੇ ਜੁਗਾਲੀ ਸ਼ੁਰੂ ਕਰ ਦਿੰਦੇ ਹਨ। ਜੁਗਾਲੀ ਕਰਨਾ ਪਾਚਨ ਪ੍ਰਕ੍ਰਿਆ ਦਾ ਹੀ ਇੱਕ ਹਿੱਸਾ ਹੈ ਜਿਹੜਾ ਸਦੀਆਂ ਵਿੱਚ ਵਿਕਸਿਤ ਹੋਇਆ ਹੈ। ਜੁਗਾਲੀ ਦੀ ਲੋੜ ਨਾ ਹੋਣ ਤੇ ਵੀ ਇਹ ਪ੍ਰਸੈੱਸ ਪੀੜ੍ਹੀ ਦਰ ਪੀੜ੍ਹੀ ਚੱਲਿਆ ਆ ਰਿਹਾ ਹੈ।





## ਪੌਦਿਆਂ ਦੀ ਦੁਨੀਆਂ

**ਕੁਲਜੀਤ ਡੰਗਰਖੇੜਾ**

ਪੇੜ-ਪੌਦਿਆਂ ਦੀ ਦੁਨੀਆਂ ਬੜੀ ਵਚਿੱਤਰ ਹੈ। ਸਾਰੇ ਜੀਵ-ਜੰਤੂਆਂ ਦਾ ਪੌਦਿਆਂ ਨਾਲ ਸ਼ੁਰੂ ਤੋਂ ਹੀ ਗੂੜ੍ਹਾ ਰਿਸ਼ਤਾ ਰਿਹਾ ਹੈ। ਜਿੱਥੇ ਜੀਵ ਜੰਤੂ ਆਪਣਾ ਪੇਟ ਭਰਨ ਤੇ ਆਸਰੇ ਲਈ ਪੌਦਿਆਂ ਦੀ ਵਰਤੋ ਕਰਦੇ ਰਹੇ ਹਨ ਉੱਥੇ ਮਨੁੱਖ਼ ਜਾਤੀ ਵੀ ਪੌਦਿਆਂ ਨਾਲ ਡੂੰਘੀ ਸਾਂਝ ਪਾ ਕੇ ਇਨ੍ਹਾਂ ਦੀ ਦੁਨੀਆਂ ਤੋਂ ਪ੍ਰਭਾਵਿਤ ਹੁੰਦੀ ਰਹੀ। ਪਹਿਲਾਂ-ਪਹਿਲ ਪੌਦਿਆਂ ਨੂੰ ਨਿਰਜੀਵ ਵਸਤਾਂ ਸਮਝਿਆ ਜਾਂਦਾ ਸੀ ਪਰ ਜਦ ਮਨੁੱਖ਼ ਨੇ ਪੌਦਿਆਂ ਦੀਆਂ ਅਜੀਬੋ-ਗਰੀਬ ਹਰਕਤਾਂ ਨੂੰ ਵੇਖਿਆ ਤਾਂ ਉਹ ਇਨ੍ਹਾਂ ਬਾਰੇ ਸੋਚਣ ਲਈ ਮਜਬੂਰ ਹੋ ਗਿਆ। ਪੌਦਿਆਂ ਸਬੰਧੀ ਖ਼ੋਜਾਂ ਕਰਨ ਵਾਲਿਆਂ 'ਚੋਂ ਭਾਰਤੀ ਵਿਗਿਆਨੀ ਜਗਦੀਸ਼ ਚੰਦਰ ਬੋਸ ਦਾ ਨਾਂ ਸਭ ਤੋਂ ਉੱਪਰ ਆਉਂਦਾ ਹੈ। ਜਿਨ੍ਹਾਂ ਨੇ ਆਪਣੀਆਂ ਖ਼ੋਜਾਂ ਨਾਲ ਦੁਨੀਆਂ ਨੂੰ ਪੌਦਿਆਂ ਦੇ ਭੇਦਾਂ ਬਾਰੇ ਦੱਸਿਆ। ਕਲਕੱਤਾ ਯੂਨੀਵਰਸਿਟੀ ਤੋਂ ਭੌਤਿਕ ਵਿਗਿਆਨ ਦੀ ਪੜ੍ਹਾਈ ਕਰਕੇ ਉਹ ਉਚੇਰੀ ਸਿੱਖਿਆ ਲਈ ਕੈਂਬਰਿਜ ਯੂਨੀਵਰਸਿਟੀ ਗਿਆ। ਬਚਪਨ ਤੋਂ ਹੀ ਪੌਦਿਆਂ ਤੇ ਪਸ਼ੂਆਂ ਦੇ ਜੀਵਨ ਨੂੰ ਜਾਨਣ ਦੀ ਰੁਚੀ ਰੱਖਦੇ ਸਨ। ਇਹ ਗੱਲ ਉਨ੍ਹਾਂ ਬਹੁਤ ਪਹਿਲਾਂ ਹੀ ਜਾਣ ਲਈ ਸੀ ਕਿ ਪੌਦੇ ਵੀ 'ਥੱਕ' ਸਕਦੇ ਹਨ ਤੇ 'ਨਿਰਾਸ਼' ਜਾਂ 'ਪ੍ਰਸੰਨ' ਹੋ ਸਕਦੇ ਹਨ। ਜਦੋਂ ਉਨ੍ਹਾਂ ਅਜਿਹੀਆਂ ਗੱਲਾਂ ਲੋਕਾਂ ਨਾਲ ਸਾਂਝੀਆਂ ਕੀਤੀਆਂ ਤਾਂ ਮਜ਼ਾਕ ਉਡਾਇਆ ਗਿਆ। ਉਨ੍ਹਾਂ ਆਪਣੀਆਂ ਗੱਲਾਂ ਨੂੰ ਸੱਚ ਸਾਬਤ ਕਰਨ ਲਈ ਲੰਮੇ ਪ੍ਰਯੋਗਾਂ ਤੋਂ ਬਾਅਦ ਇੱਕ ਮਸ਼ੀਨ ਦਾ ਨਿਰਮਾਣ ਕੀਤਾ ਜਿਸ ਦਾ ਨਾਂ ਉਨ੍ਹਾਂ 'ਕਰੈਸਕੋਗ੍ਰਾਫ਼' ਰੱਖਿਆ। ਇਸ ਦਾ ਪ੍ਰਦਰਸ਼ਨ ਉਹਨਾਂ 1900 ਈ. ਵਿੱਚ ਪੈਰਿਸ ਦੇ ਸੰਮੇਲਨ ਵਿੱਚ ਕੀਤਾ ਜਿਸ ਨੂੰ ਵੇਖ ਕੇ ਸਾਰੇ ਹੈਰਾਨ ਰਹਿ ਗਏ। ਇਸ ਮਸ਼ੀਨ ਨਾਲ ਪੌਦਿਆਂ ਦੇ ਵਧਣ, ਸਾਹ ਲੈਣ, ਸੰਵੇਦਨਸ਼ੀਲਤਾ ਤੇ ਉਹਨਾਂ ਦੀ ਚੇਤਨਾ ਸ਼ਕਤੀ ਬਾਰੇ ਵੀ ਸਭ ਕੁਝ ਪਤਾ ਕੀਤਾ ਜਾ ਸਕਦਾ ਹੈ।

ਵਿਗਿਆਨੀਆਂ ਦੀਆਂ ਖ਼ੋਜਾਂ ਨੇ ਇਹ ਸਾਬਤ ਕੀਤਾ ਕਿ ਪੌਦੇ ਵੀ ਹੋਰਨਾਂ ਜੀਵਾਂ ਵਾਂਗ ਸਾਹ ਲੈਂਦੇ ਹਨ, ਵੱਧਦੇ ਫੁੱਲਦੇ ਹਨ ਤੇ ਜਿਉਂਦੇ ਰਹਿਣ ਲਈ ਇਨ੍ਹਾਂ ਨੂੰ ਵੀ ਭੋਜਨ ਦੀ ਲੋੜ ਹੁੰਦੀ ਹੈ। ਹੋਰਨਾਂ ਜੀਵਾਂ ਵਾਂਗ ਇਹ ਵੀ ਪ੍ਰਜਨਣ ਕ੍ਰਿਆ ਕਰਦੇ ਹਨ। ਪੌਦਿਆਂ ਦੀਆਂ ਇਹ ਕ੍ਰਿਆਵਾਂ ਦੂਸਰੇ ਜੀਵਾਂ ਤੋਂ ਵੱਖਰੀਆਂ ਹੁੰਦੀਆਂ ਹਨ। ਪੌਦੇ ਹੋਰਨਾਂ ਜੀਵਾਂ ਵਾਂਗ ਹੀ ਸੰਵੇਦਨਸ਼ੀਲ ਹੁੰਦੇ ਹਨ। ਇਨ੍ਹਾਂ ਦੀ ਸੰਵੇਦਨਸ਼ੀਲਤਾ ਦਾ ਪਤਾ ਲਾਜਵੰਤੀ (ਛੂਈ-ਮੂਈ) ਵਰਗੇ ਪੌਦਿਆਂ ਕੋਲ ਜਾ ਕੇ ਪਤਾ ਲਗਦਾ ਹੈ। ਇਸੇ ਤਰ੍ਹਾਂ ਜਦੋਂ ਟਿਕੀ ਰਾਤ ਨੂੰ ਪਿੱਪਲ ਜਾਂ ਬੋਹੜ ਵਰਗੇ ਵੱਡੇ ਪੱਤਿਆਂ ਵਾਲੇ ਦਰਖ਼ਤ ਹੇਠੋਂ ਲੰਘੀਏ ਤਾਂ ਇਹ ਪੈਰਾਂ ਦੇ ਖੜਾਕ ਕਾਰਣ ਆਪਣੀ ਨੀਂਦ ਤੋਂ ਇੱਕ ਦਮ ਜਾਗਦੇ ਹਨ ਜਿਸ ਨਾਲ ਇਹਨਾਂ ਦੇ ਪੱਤੇ ਇੱਕਦਮ ਖੜਾਕ ਪੈਦਾ ਕਰਦੇ ਹਨ। ਜਿਸ ਨਾਲ ਕਈ ਵਾਰੀ ਅਣਜਾਣ ਵਿਅਕਤੀ ਡਰ ਵੀ ਜਾਂਦਾ ਹੈ। ਦੁਨੀਆਂ ਦੇ ਹਰੇਕ ਕੋਨੇ ਵਿੱਚ ਹੈਰਾਨ ਕਰ ਦੇਣ ਵਾਲੇ ਪੌਦੇ ਮਿਲਦੇ ਹਨ। ਵਾਲਵਾਕਸ ਤੇ ਕਲਮਾਇਡੋਮੋਨਾਸ ਵਰਗੇ ਪੌਦੇ ਗਤੀ ਕਰਦੇ ਹਨ। ਤੁਸੀਂ ਹੁਣ ਇਹ ਜਾਨਣ ਲਈ ਉਤਸੁਕ ਹੋਵੋਗੇ ਕਿ ਕੀ ਇਨ੍ਹਾਂ ਪੌਦਿਆਂ ਦੇ ਪੈਰ ਹੁੰਦੇ ਹਨ? ਨਹੀਂ, ਇਹ ਪੌਦੇ ਸਮੁੰਦਰਾਂ ਵਿੱਚ ਪੈਦਾ ਹੁੰਦੇ ਹਨ ਤੇ ਆਪਣੇ ਤਣਿਆਂ ਦੀ ਸਹਾਇਤਾ ਨਾਲ ਪਾਣੀ ਵਿੱਚ ਗਤੀ ਕਰਦੇ ਹਨ। ਪਿੱਚਰ ਪਲਾਂਟ ਵਰਗੇ ਕਈ ਪੌਦੇ ਭੋਜਨ ਦੇ ਰੂਪ ਵਿੱਚ ਕੀੜੇ ਮਕੌੜੇ ਖਾਂਦੇ ਹਨ। ਇਨ੍ਹਾਂ ਪੌਦਿਆਂ ਦੇ ਉੱਪਰ ਘੜਾਨੁਮਾ ਆਕਾਰ ਬਣੇ ਹੁੰਦੇ ਹਨ। ਜਦ ਕੋਈ ਕੀੜਾ ਮਕੌੜਾ ਇਹਨਾਂ ਦੇ ਨੇੜੇ ਆਉਂਦਾ ਹੈ ਤਾਂ ਇਹਨਾਂ ਦਾ ਘੜਾ ਨੁਮਾ ਬਰਤਨ ਉਸ ਨੂੰ ਅੰਦਰ ਕਰਕੇ ਬੰਦ ਹੋ ਜਾਂਦਾ ਹੈ। ਉਸ ਨੂੰ ਹਜ਼ਮ ਕਰਨ ਤੋਂ ਬਾਅਦ ਉਹ ਆਕਾਰ ਨਵੇਂ ਸ਼ਿਕਾਰ ਲਈ ਫਿਰ ਖੁੱਲ੍ਹ ਜਾਂਦਾ ਹੈ। ਸਭ ਤੋਂ ਵਚਿੱਤਰ ਪੌਦੇ ਅਫ਼ਰੀਕਾ ਦੇ ਜੰਗਲਾਂ ਵਿੱਚ ਪਾਏ ਜਾਂਦੇ ਹਨ ਜਿੱਥੇ ਹੱਸਣ,ਰੋਣ ਤੇ ਅੱਗ ਉਗਲਣ ਵਾਲੇ ਕਈ ਤਰ੍ਹਾਂ ਦੇ ਪੌਦੇ ਹਨ ਜਿਨ੍ਹਾਂ ਦੀਆਂ ਆਵਾਜ਼ਾਂ ਸੁਣ ਕੇ ਵਿਅਕਤੀ ਡਰ ਜਾਂਦਾ ਹੈ।

ਪੌਦਿਆਂ ਨਾਲ ਜੁੜੇ ਅੰਧਵਿਸ਼ਵਾਸਾਂ ਤੇ ਅਗਿਆਨੀ ਲੋਕਾਂ ਦੀ ਦੁਨੀਆਂ ਵੀ ਵਚਿੱਤਰ ਹੈ। ਸਾਡੇ ਸਮਾਜ 'ਚ ਇਹ ਅਕਸਰ ਹੀ ਵੇਖਣ ਤੇ ਸੁਣਨ ਨੂੰ ਮਿਲਦਾ ਹੈ ਕਿ ਕਈ ਰੁੱਖਾਂ ਨਾਲ ਲੋਕੀਂ ਭਰਮ ਵੀ ਜੋੜ ਦਿੰਦੇ ਹਨ। ਜਿਵੇਂ ਕੋਈ ਕਿੱਕਰ ਨੂੰ ਭਾਰੀ ਦੱਸਦਾ ਹੈ, ਜਿਸ ਉੱਪਰ ਚੁੜੇਲਾਂ ਦਾ ਵਾਸ ਹੈ ਤੇ ਕਈ ਪਿੱਪਲ ਹੇਠੋਂ ਡਰਦੇ ਮਾਰੇ ਇਸ ਲਈ ਨਹੀਂ ਲੰਘਦੇ ਕਿਉਂਕਿ ਉਸ ਦੇ ਪੱਤਿਆਂ ਦਾ ਖੜਾਕ ਆਉਂਦਾ ਹੈ ਜਿਸ ਨੂੰ ਇਹ ਸਮਝਿਆ ਜਾਂਦਾ ਹੈ ਕਿ ਉੱਥੇ ਭੂਤਾਂ ਦਾ ਵਾਸ ਹੈ। ਦੂਸਰੇ ਪਾਸੇ ਵਿਗਿਆਨਕ ਪਹੁੰਚ ਨੂੰ ਪ੍ਰਣਾਏ ਵਿਅਕਤੀ ਆਪਣੀਆਂ ਖ਼ੋਜਾਂ ਨਾਲ ਦੁਨੀਆਂ ਦਾ ਕਿਸ ਤਰ੍ਹਾਂ ਮਾਰਗ ਦਰਸ਼ਨ ਕਰਦੇ ਹਨ ਇਸ ਦੀ ਇੱਕ ਦਿਲਚਸਪ ਉਦਾਹਰਣ ਡਾ.ਅਬਰਾਹਮ ਟੀ.ਕਾਵੂਰ ਦੇ ਜੀਵਨ ਤੋਂ ਮਿਲਦੀ ਹੈ। ਇੱਕ ਵਾਰ ਉਹ ਜਾਫ਼ਨਾ (ਸ੍ਰੀ ਲੰਕਾ) ਦੇ ਜੰਗਲਾਂ ਨੇੜੇ ਰਹਿੰਦੇ ਆਪਣੇ ਇੱਕ ਮਿੱਤਰ ਨੂੰ ਮਿਲਣ ਗਿਆ। ਰਾਤ ਨੂੰ ਜਦ ਡਾ.ਕਾਵੂਰ ਦੀ ਨਜ਼ਰ ਘਰ ਦੀ ਖਿੜਕੀ ਵਿੱਚੋਂ ਦੀ ਦੂਰ ਜੰਗਲ ਵਿੱਚ ਜਗਦੇ ਹੋਏ ਕੁਝ ਰੁੱਖਾਂ ਤੇ ਪਈ ਤਾਂ ਉਹ ਹੈਰਾਨ ਹੋ ਗਏ। ਉਨ੍ਹਾਂ ਆਪਣੇ ਮਿੱਤਰ ਨੂੰ ਰੁੱਖਾਂ ਦੇ ਜਗਦੇ ਹੋਣ ਦਾ ਕਾਰਣ ਪੁੱਛਿਆ। ਉਸ ਨੇ ਦੱਸਿਆ ਕਿ ਇਹ ਸਭ ਕੁਝ ਭੂਤਾਂ ਦੇ ਪ੍ਰਕੋਪ ਕਾਰਣ ਹੈ। ਡਾ.ਕਾਵੂਰ ਆਪਣੇ ਮਿੱਤਰ ਦੀ ਗੱਲ ਮੰਨਣ ਦੀ ਬਜਾਏ ਰਾਤ ਨੂੰ ਹੀ ਜਾਂਚ ਪੜਤਾਲ ਲਈ ਜੰਗਲ ਵੱਲ ਤੁਰ ਪਏ। ਉਨ੍ਹਾਂ ਹਨੇਰੇ ਵਿੱਚ ਜਗਦੇ ਤਿੰਨ ਚਾਰ ਰੁੱਖਾਂ ਦੀਆਂ ਟਾਹਣੀਆਂ ਕੱਟੀਆਂ ਤੇ ਵਾਪਸ ਪਰਤ ਆਏ। ਰੁੱਖਾਂ ਦੀਆਂ ਕੱਟੀਆਂ ਹੋਈਆਂ ਟਾਹਣੀਆਂ ਘਰ ਦੇ ਕਮਰੇ ਵਿੱਚ ਵੀ ਜਗਦੀਆਂ ਰਹੀਆਂ। ਡਾ.ਕਾਵੂਰ ਨੇ ਚਾਕੂ ਦੀ ਸਹਾਇਤਾ ਨਾਲ ਟਾਹਣੀਆਂ ਤੇ ਚਮਕਦਾ ਹੋਇਆ ਪਦਾਰਥ ਖੁਰਚ ਕੇ ਲਾਹਿਆ ਤਾਂ ਪਤਾ ਲੱਗਾ ਕਿ ਟਾਹਣੀਆਂ ਨਹੀਂ ਸਗੋਂ ਇਹ ਪਦਾਰਥ ਜਗਦਾ ਸੀ। ਕਾਵੂਰ ਨੇ ਆਪਣੇ ਮਿੱਤਰ ਨੂੰ ਸਮਝਾਇਆ ਕਿ ਇਨ੍ਹਾਂ ਪੌਦਿਆਂ ਤੋਂ ਡਰਨ ਦੀ ਲੋੜ ਨਹੀਂ, ਇਨ੍ਹਾਂ ਦੀਆਂ ਟਾਹਣੀਆਂ ਭੂਤਾਂ ਦੇ ਪ੍ਰਕੋਪ ਕਾਰਣ ਨਹੀਂ ਬਲਕਿ ਪੌਦਿਆਂ ਉੱਪਰ ਲੱਗੀ ਇੱਕ ਖਾਸ ਉੱਲੀ ਕਾਰਣ ਜਗਦੀਆਂ ਹਨ ਜਿਹੜੀ ਰਾਤ ਨੂੰ ਚਮਕਦੀ ਹੈ, ਜਿਸ ਦੇ ਸਿੱਟੇ ਵਜੋਂ ਪੌਦੇ ਜਗਦੇ ਹੋਏ ਪ੍ਰਤੀਤ ਹੁੰਦੇ ਹਨ। ਸਾਨੂੰ ਡਾ.ਕਾਵੂਰ ਵਰਗੇ ਖ਼ੋਜੀਆਂ ਦੇ ਜੀਵਨ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ। ❑ ❑

# ਸਰਗਰਮੀਆਂ

**ਵਤਨੋਂ ਪਾਰ : ਕੈਨੇਡਾ : ਜਨਮ ਸ਼ਤਾਬਦੀ ਸਮਾਰੋਹ :** ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਮੁੱਖ ਰੱਖਕੇ 9 ਦਸੰਬਰ 2007 ਨੂੰ ਬਰੈਮਟਨ ਸ਼ਹਿਰ ਦੇ ROSE THEATRE ਵਿੱਚ NORTH AMERICAN TARKSHEEL SOCIETY OF ONTARIO, CANADA ਵੱਲੋਂ ਸਮਾਗਮ ਕਰਵਾਇਆ ਗਿਆ। ਜਿਸ ਵਿੱਚ ਮੁੱਖ ਮਹਿਮਾਨ ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ.ਜਗਮੋਹਣ ਸਿੰਘ ਜੀ ਸਨ। ਸਮਾਗਮ ਦੇ ਸ਼ੁਰੂ ਵਿੱਚ ਚਰਨਜੀਤ ਬਰਾੜ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਜੋ ਕਿ ਬੱਚਿਆਂ ਨੇ ਖ਼ਾਸ ਤੌਰ ਤੇ ਬੇਹੱਦ ਪਸੰਦ ਕੀਤੇ। ਉਸ ਤੋਂ ਬਾਅਦ ਪ੍ਰੋ.ਵਰਿਆਮ ਸਿੰਘ ਸੰਧੂ ਨੇ ਭਗਤ ਸਿੰਘ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਉਹਨਾਂ ਤੋਂ ਬਾਅਦ ਹੀਰਾ ਸਿੰਘ ਰੰਧਾਵਾ ਦਾ ਲਿਖਿਆ ਹੋਇਆ ਤੇ ਨਿਰਦੇਸ਼ਕ ਕੀਤਾ ਹੋਇਆ ਨਾਟਕ 'ਕਾਰੋਬਾਰੀ ਪਲੈਨਿੰਗ' ਪੇਸ਼ ਕੀਤਾ ਗਿਆ ਜੋ ਕਿ ਅਜੋਕੇ ਸਮੇਂ ਵਿੱਚ ਵਿਦੇਸ਼ਾਂ ਵਿੱਚ ਰਹਿੰਦੇ ਲੋਕਾਂ ਨੂੰ ਜੋਤਿਸ਼ੀ ਕਿਵੇਂ ਠੱਗਦੇ ਹਨ ਤੇ ਅਧਾਰਿਤ ਸੀ। ਇਸ ਤੋਂ ਬਾਅਦ ਪ੍ਰੋ.ਜਗਮੋਹਣ ਸਿੰਘ ਨੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਭਗਤ ਸਿੰਘ ਦੀ ਅਸਲੀ ਵਿਚਾਰਧਾਰਾ ਤੋਂ ਲੋਕਾਂ ਨੂੰ ਜਾਣੂੰ ਕਰਵਾਇਆ। ਬਲਦੇਵ ਰਹਿਪਾ ਨੇ ਆਏ ਹੋਏ ਦਰਸ਼ਕਾਂ ਦਾ ਧੰਨਵਾਦ ਕੀਤਾ। ਆਖ਼ਰ ਵਿੱਚ ਭਾਅ ਜੀ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ 'ਇਨਕਲਾਬ ਜ਼ਿੰਦਾਬਾਦ' ਹੀਰਾ ਸਿੰਘ ਰੰਧਾਵਾ ਦੀ ਨਿਰਦੇਸ਼ਨਾ ਹੇਠ ਖੇਡਿਆ ਗਿਆ। ਇਸ ਸਮਾਗਮ ਵਿੱਚ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ। ਭਗਤ ਸਿੰਘ ਦੀਆਂ ਅਸਲ ਫੋਟੋਆਂ ਦੇ ਪੋਸਟਰ ਵੀ ਵੰਡੇ ਗਏ। ਲੋਕਾਂ ਨੇ ਭਰਵਾਂ ਹੁੰਗਾਰਾ ਦੇ ਕੇ ਇਹ ਸਾਬਿਤ ਕੀਤਾ ਕਿ ਇਹੋ ਜਿਹੇ ਪ੍ਰੋਗਰਾਮ ਅੱਗੇ ਤੋਂ ਵੀ ਹੋਣੇ ਚਾਹੀਦੇ ਹਨ। ਸਾਰਾ ਸਮਾਂ ਥੀਏਟਰ ਦਾ ਹਾਲ ਦਰਸ਼ਕਾਂ ਨਾਲ ਭਰਿਆ ਰਿਹਾ। ਇਸ ਤੋਂ ਬਾਅਦ ਵੱਖ-ਵੱਖ ਸਮਿਆਂ ਤੇ ਵੱਖ-ਵੱਖ ਤਰੀਕਾਂ ਤੇ ਪ੍ਰੋ.ਜਗਮੋਹਣ ਸਿੰਘ ਨੇ ਟਰਾਂਟੋ ਦੇ ਇਲਾਕੇ ਵਿੱਚ ਸੁਣੇ ਜਾਣ ਵਾਲੇ ਰੇਡਿਓ ਪ੍ਰੋਗਰਾਮਾਂ ਤੇ ਜਾ ਕੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਲੋਕਾਂ ਦੇ ਸੁਆਲਾਂ ਦੇ ਜਵਾਬ ਦਿੱਤੇ। ਕੁਝ ਟੀ.ਵੀ. ਪ੍ਰੋਗਰਾਮਾਂ ਤੇ ਵੀ ਪ੍ਰੋ.ਸਾਹਿਬ ਦੀ ਗੱਲਬਾਤ ਕਰਵਾਈ ਗਈ। ਪ੍ਰੋ.ਜਗਮੋਹਣ ਸਿੰਘ ਨੇ ਵੱਖ-ਵੱਖ ਸੀਨੀਅਰ ਕਲੱਬਾਂ ਵਿੱਚ ਜਾ ਕੇ ਆਪਣੇ ਵਿਚਾਰ ਸਾਂਝੇ ਕੀਤੇ ਅਤੇ ਕਲੱਬਾਂ ਨੇ ਉਹਨਾਂ ਨੂੰ ਸਨਮਾਨਿਤ ਕੀਤਾ। 23 ਦਸੰਬਰ ਨੂੰ ਫਿਰ ਇੱਕ ਨੈਸ਼ਨਲ ਕਨਵੈਂਸ਼ਨ ਸੈਂਟਰ ਵਿੱਚ ਪਬਲਿਕ ਮੀਟਿੰਗ ਬੁਲਾਈ ਗਈ। ਜਿਸ ਵਿੱਚ ਕੋਈ 200 ਦੇ ਕਰੀਬ ਸੂਝਵਾਨ ਸੱਜਣਾਂ ਨੇ ਸ਼ਿਰਕਤ ਕੀਤੀ। ਇਸ ਮੀਟਿੰਗ ਦੀ ਸ਼ੁਰੂਆਤ ਅੰਮ੍ਰਿਤ ਢਿੱਲੋਂ ਨੇ ਕੀਤੀ ਅਤੇ ਆਪਣੇ ਵਿਚਾਰ ਸਾਂਝੇ ਕੀਤੇ। ਉਪਰੰਤ ਪ੍ਰੋ.ਜਗਮੋਹਣ ਸਿੰਘ ਨੇ ਭਗਤ ਸਿੰਘ ਬਾਰੇ ਖੁੱਲ੍ਹੇ ਵਿਚਾਰ ਪੇਸ਼ ਕੀਤੇ ਅਤੇ ਲੋਕਾਂ ਦੇ ਸੁਆਲਾਂ ਦੇ ਜਵਾਬ ਦਿੱਤੇ।ਤਰਕਸ਼ੀਲ ਸੁਸਾਇਟੀ ਵੱਲੋਂ ਭਾਅ ਜੀ ਗੁਰਸ਼ਰਨ ਸਿੰਘ ਦੀਆਂ ਲੋਕ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਵਿਸ਼ੇਸ਼ ਸਨਮਾਨ ਕਰਨ ਦਾ ਫੈਸਲਾ ਲਿਆ ਗਿਆ। ਫਿਰ ਬਾਅਦ ਵਿੱਚ ਤਰਕਸ਼ੀਲ ਸੁਸਾਇਟੀ ਨੂੰ ਸਹਿਯੋਗ ਦੇਣ ਵਾਲੇ ਵਿਅਕਤੀਆਂ ਨੂੰ ਵੀ ਸਨਮਾਨਿਤ ਕੀਤਾ ਗਿਆ।

**ਰਿਪੋਤਾਜ : ਜੁਝਾਰ ਢਿੱਲੋਂ, ਕੈਨੇਡਾ**

**ਜ਼ੋਨ ਫਾਜ਼ਿਲਕਾ**

**ਇਕਾਈ : ਮੁਕਤਸਰ-ਲੱਖੇਵਾਲੀ**

**ਮਾਘੀ ਤੇ ਤਿੰਨ ਦਿਨਾ ਤਰਕਸ਼ੀਲ ਨਾਟਕ ਮੇਲਾ :**

ਇਸ ਇਕਾਈ ਵੱਲੋਂ ਮੁਕਤਸਰ ਦੇ ਪ੍ਰਸਿੱਧ ਮਾਘੀ ਮੇਲੇ ਦੇ ਅਵਸਰ ਤੇ ਅਜਮੇਰ ਰਿਜ਼ੋਰਟ ਵਿਖੇ ਤਿੰਨ ਦਿਨਾਂ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਨਾਟਕ, ਗੀਤ-ਸੰਗੀਤ, ਕੋਰੀਓਗ੍ਰਾਫੀਆਂ ਤੇ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। 13 ਜਨਵਰੀ ਨੂੰ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਮੇਲੇ ਵਿੱਚ ਸ਼ਹੀਦ ਭਗਤ ਸਿੰਘ ਦੇ ਜੀਵਨ ਨਾਲ ਸਬੰਧਤ ਪਾਲੀ ਭੁਪਿੰਦਰ ਸਿੰਘ ਦਾ ਲਿਖਿਆ ਪ੍ਰਸਿੱਧ ਨਾਟਕ 'ਮੈਂ ਫਿਰ ਆਵਾਂਗਾ' ਖੇਡਿਆ ਗਿਆ ਜਿਸ ਨੂੰ ਦਰਸ਼ਕਾਂ ਨੇ ਭਰਵਾਂ ਹੁੰਗਾਰਾ ਦਿੱਤਾ। ਨਾਟਕ ਟੀਮ ਵੱਲੋਂ ਭਰੂਣ ਹੱਤਿਆ ਦੇ ਵਿਸ਼ੇ ਨਾਲ ਸਬੰਧਤ ਨਾਟਕ 'ਕਾਲਖ਼ ਹਨੇਰੇ' ਵੀ ਖੇਡਿਆ ਗਿਆ। 14 ਅਤੇ 15 ਜਨਵਰੀ ਨੂੰ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਦੀ ਨਾਟਕ ਟੀਮ 'ਚੰਡੀਗੜ੍ਹ ਸਕੂਲ ਆਫ਼ ਡਰਾਮਾ' ਵੱਲੋਂ 'ਸਰਪੰਚਣੀ', 'ਤਮਾਸ਼ਾ ਮੋਟਿਆਂ ਦਾ' ਤੇ 'ਇਨਕਲਾਬ ਸਾਡੀ ਮੰਜ਼ਿਲ' ਨਾਟਕ ਖੇਡੇ ਗਏ। ਲੋਕ ਚੇਤਨਾ ਨਾਟਕ ਤੇ ਸੰਗੀਤ ਮੰਡਲੀ ਡੋਹਕ ਦੇ ਕਲਾਕਾਰਾਂ ਵੱਲੋਂ ਮਾਸਟਰ ਗੁਰਜਿੰਦਰ ਡੋਹਕ ਦੀ ਨਿਰਦੇਸ਼ਨਾ ਹੇਠ ਨਾਟਕ ਮੇਲੇ ਵਿੱਚ ਤਿੰਨੇ ਦਿਨ 'ਚੋਰਾਂ ਦੇ ਵੱਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਐ', 'ਹਿੰਦ ਵਾਸੀਓ ਰੱਖਣਾ ਯਾਦ ਸਾਨੂੰ', 'ਮੁੰਡਾ ਮੇਰਾ ਸ਼ਨਿਚਰ ਈ' ਤੇ 'ਫ਼ਾਂਸੀ' ਆਦਿ ਕੋਰੀਓਗ੍ਰਾਫੀਆਂ ਪੇਸ਼ ਕਰਕੇ ਦਰਸ਼ਕਾਂ ਦਾ ਮਨ ਮੋਹਿਆ ਗਿਆ। ਇਸ ਟੀਮ ਵੱਲੋਂ 'ਕਿੱਸਾ ਇਕਬਾਲ ਦਾ' ਤੇ 'ਇੰਜ ਨੀ ਵੱਸਦੇ ਵਿਹੜੇ' ਨਾਟਕ ਵੀ ਖੇਡੇ ਗਏ। ਮੇਲੇ ਦੌਰਾਨ ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਨੇ ਆਪਣੇ ਵਿਚਾਰ ਪੇਸ਼ ਕੀਤੇ ਜਿਨ੍ਹਾਂ ਨੂੰ ਮੇਲੇ 'ਚ ਆਏ ਹਜ਼ਾਰਾਂ ਦਰਸ਼ਕਾਂ ਨੇ ਦੂਰ ਦੂਰ ਤੱਕ ਸੜਕ ਤੇ ਖੜ੍ਹ ਕੇ ਸੁਣਿਆ। ਤਿੰਨੇ ਦਿਨ ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਜਗਸੀਰ ਜੀਦਾ ਦੀ ਅਗਵਾਈ ਵਿੱਚ ਅਗਾਂਹਵਧੂ ਗੀਤਾਂ, ਟੱਪਿਆਂ ਤੇ ਬੋਲੀਆਂ ਨਾਲ ਆਪਣੀ ਹਾਜ਼ਰੀ ਲਗਵਾਈ ਜਦਕਿ ਸੁਖ਼ਦੇਵ ਮਲੂਕਪੁਰਾ ਨੇ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਖੇਲ ਵਿਖਾ ਕੇ ਦਰਸ਼ਕਾਂ ਦਾ ਮਨ ਮੋਹਿਆ। ਤਿੰਨੇ ਦਿਨ ਮੇਲੇ ਵਿੱਚ ਦਰਸ਼ਕਾਂ ਦੀ ਭਰਪੂਰ ਹਾਜ਼ਰੀ ਰਹੀ। ਮੇਲੇ ਦੀ ਸਫ਼ਲਤਾ ਲਈ ਵਿਸ਼ੇਸ਼ ਤੌਰ ਤੇ ਨੌਜਵਾਨ ਸਰਪੰਚ ਤੇ ਤਰਕਸ਼ੀਲ ਆਗੂ ਗੁਰਮੀਤ ਭਲਵਾਨ ਖ਼ੇਖ਼ਰ, ਰਾਮ ਸਵਰਨ ਲੱਖੇਵਾਲੀ, ਜ਼ੋਨ ਪ੍ਰਧਾਨ ਮਾਸਟਰ ਕੁਲਜੀਤ ਡੰਗਰ ਖੇੜਾ, ਰਣਜੀਤ ਮੋਠਾਂਵਾਲੀ, ਪ੍ਰਵੀਨ ਜੰਡਵਾਲਾ, ਬਲਦੇਵ ਸਿੰਘ ਲੱਧੂਵਾਲਾ ਨੇ ਭਰਵਾਂ ਸਹਿਯੋਗ ਦਿੱਤਾ। ਤਰਕਸ਼ੀਲ ਸਾਹਿਤ ਦੀ ਸਟਾਲ ਤੇ ਦੀਪਕ ਸੋਨੀ, ਬੂਟਾ ਸਿੰਘ ਵਾਕਫ਼, ਬਿੰਦਰ ਖ਼ਿਓਵਾਲੀ, ਤਰਸੇਮ, ਅਵਤਾਰ ਸਿੰਘ ਦੀਪ ਸਿੰਘ ਵਾਲਾ, ਗੁਰਪ੍ਰੀਤ ਲੈਪੋ, ਬਖ਼ਸ਼ੀਸ਼ ਸਿੰਘ, ਕੁਲਦੀਪ ਕਰਮਗੜ੍ਹ ਆਦਿ ਤਰਕਸ਼ੀਲ ਮੈਂਬਰਾਂ ਨੇ ਆਪਣੀ ਡਿਊਟੀ ਜ਼ਿੰਮੇਵਾਰੀ ਨਾਲ ਨਿਭਾਈ। ਮੇਲੇ ਵਿੱਚ ਬਠਿੰਡਾ ਇਕਾਈ ਵੱਲੋਂ ਮਾਸਟਰ ਸਰਜੀਵਨ ਦੀ ਅਗਵਾਈ ਵਿੱਚ ਲਗਾਈ ਗਈ ਪੋਸਟਰ ਪ੍ਰਦਰਸ਼ਨੀ ਨੂੰ ਲੋਕਾਂ ਨੇ ਬਹੁਤ ਗਹੁ ਨਾਲ ਤੱਕਿਆ। ਤਿੰਨ ਦਿਨਾਂ ਵਿੱਚ ਤਰਕਸ਼ੀਲ ਸਾਹਿਤ ਦੀ ਸਟਾਲ ਤੇ 'ਤਰਕਸ਼ੀਲ' ਮੈਗਜ਼ੀਨ ਦੇ 50 ਚੰਦੇ ਕੱਟਣ ਦੇ ਨਾਲ-ਨਾਲ 25,300 ਰੁਪਏ ਦਾ ਸਾਹਿਤ ਵੀ ਵੇਚਿਆ ਗਿਆ।



**ਇਕਾਈ ਸੁਨਾਮ :**

1. ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਦਸੰਬਰ ਦੇ ਦੂਜੇ ਹਫ਼ਤੇ ਵਿੱਚ ਸ਼ਹੀਦ ਊਧਮ ਸਿੰਘ ਸਰਕਾਰੀ ਕਾਲਜ ਸੁਨਾਮ ਵਿਖੇ ਰਾਸ਼ਟਰੀ ਸੇਵਾ ਯੋਜਨਾ ਸਕੀਮ ਅਧੀਨ ਲਗਾਏ ਗਏ 10 ਰੋਜ਼ਾ ਕੈਂਪ ਦੌਰਾਨ ਪ੍ਰੋਗਰਾਮ ਅਫਸਰ ਅਤੇ ਸਮੁੱਚੇ ਸਟਾਫ ਦੇ ਸਹਿਯੋਗ ਨਾਲ ਸਾਰੇ ਵਲੰਟੀਅਰਾਂ ਨਾਲ ਤਰਕਸ਼ੀਲ ਵਿਚਾਰ ਸਾਂਝੇ ਕੀਤੇ ਗਏ, ਉਨ੍ਹਾਂ ਨੂੰ ਪਿਛਾਂਹ-ਖਿੱਚੂ ਸੋਚ ਤੋਂ ਖਹਿੜਾ ਛੁਡਾ ਕੇ ਵਿਗਿਆਨਕ ਸੋਚ ਦੇ ਹਾਣੀ ਬਣਨ ਲਈ ਪ੍ਰੇਰਿਆ ਗਿਆ। ਇਸ ਮੌਕੇ ਤੇ ਜ਼ੋਨ ਆਗੂ ਲਾਭ ਸਿੰਘ ਛਾਜਲਾ ਅਤੇ ਹਰਿੰਦਰ ਲਾਲੀ ਨੇ ਕਿਹਾ ਕਿ ਤਰਕਸ਼ੀਲ ਸਿਧਾਂਤ ਦੀ ਸਰਬੱਤ ਦੇ ਭਲੇ ਦਾ ਸਿਧਾਂਤ ਹੈ ਪਰ ਪਾਖੰਡੀ ਅਤੇ ਲੋਕਾਂ ਦੀ ਮਾਨਸਿਕ ਲੁੱਟ ਕਰਨ ਵਾਲੇ ਅਖੌਤੀ ਸਮਾਜ ਸੁਧਾਰਕਾਂ ਨੂੰ ਇਹ ਸਿਧਾਂਤ ਇਸ ਲਈ ਰਾਸ ਨਹੀਂ ਆਉਂਦਾ ਕਿਉਂਕਿ ਇਹ ਉਨ੍ਹਾਂ ਦੇ ਵੀ ਪਾਜ਼ ਉਧੇੜਦਾ ਹੈ। ਉਨ੍ਹਾਂ ਤਰਕਸ਼ੀਲਾਂ ਦੀਆਂ 23 ਸ਼ਰਤਾਂ ਬਾਰੇ ਜਾਣਕਾਰੀ ਦਿੱਤੀ ਅਤੇ ਅਖੀਰ ਵਿੱਚ ਸਵਾਲਾਂ-ਜਵਾਬਾਂ ਦਾ ਦੌਰ ਵੀ ਚੱਲਿਆ। ਇਸ ਵਿੱਚ ਪ੍ਰਮੁੱਖ ਸਹਿਯੋਗ ਪ੍ਰਿੰਸੀਪਲ ਕੁਲਵੰਤ ਕੌਰ, ਪ੍ਰੋਗਰਾਮ ਅਫ਼ਸਰ ਗੁਰਮੇਲ ਸਿੰਘ ਟਿਵਾਣਾ, ਪ੍ਰੋ.ਗੁਰਜੰਟ ਸਿੰਘ, ਸਹਾਇਕ ਪ੍ਰੋਗਰਾਮ ਅਫ਼ਸਰ ਰਾਜ ਕੁਮਾਰ ਅਤੇ ਸਤਨਾਮ ਸਿੰਘ ਐਡਵੋਕੇਟ ਸੁਨਾਮ ਜੀ ਨੇ ਦਿੱਤਾ।

2. ਜਨਵਰੀ ਦੇ ਤੀਜੇ ਹਫਤੇ ਵਿੱਚ ਲੜਕੀਆਂ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸੁਨਾਮ ਵਿਖੇ ਰਾਸ਼ਟਰੀ ਸੇਵਾ ਯੋਜਨਾ ਸਕੀਮ ਅਧੀਨ ਲਗਾਏ ਗਏ 10 ਰੋਜ਼ਾ ਕੈਂਪ ਦੌਰਾਨ ਪ੍ਰੋਗਰਾਮ ਅਫਸਰ ਰਾਮ ਸਰੂਪ ਢੈਪਈ ਅਤੇ ਸਮੁੱਚੇ ਸਟਾਫ ਦੇ ਸਹਿਯੋਗ ਨਾਲ 10+2 ਦੇ ਸਾਰੇ ਵਲੰਟੀਅਰਾਂ ਨਾਲ ਤਰਕਸ਼ੀਲ ਵਿਚਾਰ ਸਾਂਝੇ ਕੀਤੇ ਗਏ। ਵਲੰਟੀਅਰਾਂ ਨੂੰ ਦੱਸਿਆ ਗਿਆ ਕਿ ਭੂਤਾਂ ਪ੍ਰੇਤਾਂ, ਜਿੰਨ, ਦੇਵੀ-ਦੇਵਤਿਆਂ, ਪੀਰ, ਮੜ੍ਹੀਆਂ-ਮਸਾਣਾ ਅਜਿਹੇ ਅਣਕਿਆਸੇ ਪ੍ਰਤੀਕ ਹਨ ਜਿਨ੍ਹਾਂ ਦੀ ਹੋਂਦ ਨਾਲ ਸਬੰਧਤ ਪਿਛਲੇ 24 ਸਾਲਾਂ ਤੋਂ ਤਰਕਸ਼ੀਲ ਸੁਸਾਇਟੀ ਨੇ ਪੁੱਛਾਂ ਦੇਣ ਵਾਲਿਆਂ, ਧਾਗੇ-ਤਵੀਤਾਂ ਵਾਲਿਆਂ, ਜਾਦੂ-ਟੂਣੇ ਕਰਨ ਵਾਲਿਆਂ, ਤਾਂਤਰਿਕਾਂ, ਜੋਤਿਸ਼ੀਆਂ ਆਦਿ ਨੂੰ ਖੁੱਲ੍ਹਾ ਸੱਦਾ ਦਿੱਤਾ ਹੋਇਆ ਹੈ ਕਿ ਉਹ ਲੋਕਾਂ ਦੇ ਇਕੱਠ ਵਿੱਚ ਆਪਣੀ ਕਰਾਮਾਤ ਸਿੱਧ ਕਰਕੇ ਤਰਕਸ਼ੀਲ ਸੁਸਾਇਟੀ ਵੱਲੋਂ ਰੱਖਿਆ ਹੋਇਆ ਇਨਾਮ ਜਿੱਤ ਕੇ ਵਿਖਾਉਣ, ਪਰ ਅੱਜ ਤੱਕ ਕੋਈ ਨਹੀਂ ਜਿੱਤ ਸਕਿਆ ਅਤੇ ਨਾ ਹੀ ਕੋਈ ਅੱਗੇ ਨੂੰ ਹੀ ਜਿੱਤ ਸਕੇਗਾ। ਅਖੀਰ ਵਿੱਚ ਸਵਾਲਾਂ ਦੇ ਜਵਾਬਾਂ ਦਾ ਦੌਰ ਵੀ ਚੱਲਿਆ। ਸਾਹਿਤ ਪ੍ਰਦਰਸ਼ਨੀ ਲਗਾਈ ਜਿੱਥੇ ਵਿਦਿਆਰਥੀਆਂ ਨੇ ਕਾਫੀ ਰੁਚੀ ਵਿਖਾਈ। ਇਸ ਵਿੱਚ ਪ੍ਰਮੁੱਖ ਸਹਿਯੋਗ ਪ੍ਰਿੰਸੀਪਲ ਗੁਰਵਿੰਦਰ ਕੌਰ, ਪ੍ਰੋਗਰਾਮ ਅਫਸਰ ਰਾਮ ਸਰੂਪ ਢੈਪਈ, ਮੈਡਮ ਕਿਰਨ ਭੱਲਾ, ਮੈਡਮ ਰੇਖਾ ਸੈਣੀ, ਸਹਾਇਕ ਪ੍ਰੋਗਰਾਮ ਅਫਸਰ ਮੈਡਮ ਕੁਸਮ ਲਤਾ, ਕਿਹਰ ਸਿੰਘ ਜੋਸ਼ਣ ਅਤੇ ਹਾਸਰੱਸ ਕਲਾਕਾਰ ਜਗਤਾਰ ਜੱਗੀ ਜੀ ਨੇ ਦਿੱਤਾ।

## ਮੁਕਤਸਰ ਮੇਲੇ ਦੀਆਂ ਝਲਕੀਆਂ

* ਮੇਲੇ ਵਿੱਚ ਸਿਆਸੀ ਪਾਰਟੀਆਂ ਵੱਲੋਂ ਕੀਤੀਆਂ ਜਾਂਦੀਆਂ ਸਿਆਸੀ ਕਾਨਫਰੰਸਾਂ ਦੇ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਤਿੰਨ ਦਿਨਾਂ ਤਰਕਸ਼ੀਲ ਨਾਟਕ ਮੇਲਾ ਮੈਂਬਰਾਂ ਤੇ ਦਰਸ਼ਕਾਂ ਲਈ ਅਮਿੱਟ ਪੈੜਾਂ ਛੱਡ ਗਿਆ।
* ਤਰਕਸ਼ੀਲ ਮੇਲੇ ਵਿੱਚ ਜਿਹੜਾ ਵੀ ਦਰਸ਼ਕ ਇੱਕ ਵਾਰ ਪੰਡਾਲ ਅੰਦਰ ਚਲਾ ਆਉਂਦਾ ਸੀ, ਉਹ ਸ਼ਾਮ ਤੱਕ ਨਹੀਂ ਸੀ ਉੱਠਦਾ ਜਦਕਿ ਸਿਆਸੀ ਕਾਨਫਰੰਸਾਂ ਵਿੱਚ ਲੋਕਾਂ ਨੂੰ ਬਿਠਾਉਣ ਲਈ ਗਾਉਣ ਵਾਲਿਆਂ ਤੇ ਰਾਗੀ-ਢਾਡੀਆਂ ਦੀ ਮੱਦਦ ਲਈ ਜਾ ਰਹੀ ਸੀ।
* ਪਹਿਲੇ ਦਿਨ ਦੀ ਚਰਚਾ ਤੋਂ ਬਾਅਦ ਅਗਲੇ ਦਿਨ ਲੋਕ ਤਰਕਸ਼ੀਲ ਮੇਲੇ ਦਾ ਥਾਂ ਲੱਭਦੇ ਰਹੇ ਕਿਉਂਕਿ ਪਹਿਲੇ ਦਿਨ ਨਾਟਕ ਵੇਖ਼ ਕੇ ਗਏ ਦਰਸ਼ਕਾਂ ਨੇ ਆਪਣੇ ਸਨੇਹੀਆਂ ਤੇ ਰਿਸ਼ਤੇਦਾਰ ਮਿੱਤਰਾਂ ਨੂੰ ਤਰਕਸ਼ੀਲ ਮੇਲੇ ਵਿੱਚ ਜਾਣ ਦੀ ਤਾਕੀਦ ਕੀਤੀ ਸੀ। ਇੱਕ ਬਜ਼ੁਰਗ ਦਰਸ਼ਕ ਜਿਹੜਾ ਫਿਰੋਜ਼ਪੁਰ ਜਿਲ੍ਹੇ ਦੇ ਕਿਸੇ ਪਿੰਡ ਦਾ ਨੰਬਰਦਾਰ ਸੀ ਉਹ ਦੂਸਰੇ ਦਿਨ ਪ੍ਰੋਗਰਾਮ ਦੀ ਸਮਾਪਤੀ ਤੇ ਪ੍ਰਬੰਧਕਾਂ ਨੂੰ ਕਹਿ ਰਿਹਾ ਸੀ ਕਿ ਨਾਟਕ ਤੇ ਹੋਰ ਪ੍ਰੋਗਰਾਮ ਵੇਖਦਿਆਂ ਉਸ ਨੂੰ ਭੁੱਖ਼ ਪਿਆਸ ਦਾ ਵੀ ਪਤਾ ਨਹੀਂ ਲੱਗਾ।
* ਮੇਲਾ ਵੇਖਣ ਵਾਲੇ ਕਈ ਦਰਸ਼ਕ ਅਜਿਹੇ ਵੀ ਸਨ ਜਿਹੜੇ ਸਵੇਰੇ ਹੀ ਆ ਕੇ ਪੰਡਾਲ ਵਿੱਚ ਕੁਰਸੀਆਂ ਮੱਲ ਕੇ ਬੈਠ ਜਾਂਦੇ ਸਨ ਤੇ ਕਈ ਸਵੇਰ ਸਾਰ ਹੀ ਆ ਕੇ ਪ੍ਰਬੰਧਕਾਂ ਤੋਂ ਪੁੱਛਣ ਲੱਗ ਪੈਂਦੇ ਸਨ, 'ਬਾਈ ਪ੍ਰੋਗਰਾਮ ਕਿੰਨੇ ਵਜੇ ਸ਼ੁਰੂ ਹੋਊਗਾ?'
* ਮੇਲੇ ਦਾ ਇੱਕ ਨਿਵੇਕਲਾ ਤੇ ਹਾਂ-ਪੱਖੀ ਪਹਿਲੂ ਇਹ ਵੀ ਵੇਖਣ ਨੂੰ ਮਿਲਿਆ ਤੀਸਰੇ ਤੇ ਆਖ਼ਰੀ ਦਿਨ ਕਈ ਦਰਸ਼ਕ ਆਪਣੇ ਪਰਿਵਾਰਾਂ ਸਮੇਤ ਮੇਲੇ ਵਿੱਚ ਨਾਟਕ ਵੇਖਣ ਆਏ ਤੇ ਸਮਾਪਤੀ ਤੱਕ ਬੈਠੇ ਰਹੇ।
* ਮੇਲੇ ਵਿੱਚ ਇਲੈਂਕਟ੍ਰਾਨਿਕ ਮੀਡੀਆ ਤੇ ਪ੍ਰੈੱਸ ਨੇ ਹਾਂ ਪੱਖ਼ੀ ਰੋਲ ਨਿਭਾਇਆ ਤੇ ਤਰਕਸ਼ੀਲ ਨਾਟਕ ਮੇਲੇ ਦੀ ਪੂਰੀ ਕਵਰੇਜ਼ ਕੀਤੀ। ਮਾਘੀ ਮੇਲੇ ਦੀਆਂ ਝਲਕੀਆਂ ਵਿੱਚ ਤਰਕਸ਼ੀਲ ਨਾਟਕ ਮੇਲੇ ਦਾ ਵਿਸ਼ੇਸ਼ ਰੂਪ ਵਿੱਚ ਜ਼ਿਕਰ ਕੀਤਾ ਗਿਆ।
* ਮੇਲੇ ਵਿੱਚ ਆਏ ਦਰਸ਼ਕਾਂ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਤੇ ਆ ਕੇ ਟੀ.ਵੀ. ਸੀਰੀਅਲ 'ਤਰਕ ਦੀ ਸਾਣ ਤੇ' ਦਾ ਜ਼ਿਕਰ ਕਰਦਿਆਂ ਤਰਕਸ਼ੀਲਾਂ ਦੇ ਇਸ ਯਤਨ ਦੀ ਭਰਵੀਂ ਪ੍ਰਸ਼ੰਸ਼ਾ ਕੀਤੀ।
* ਮੇਲੇ ਦੇ ਤਿੰਨੇ ਦਿਨ ਲੋਕਾਂ ਦੇ ਉਤਸ਼ਾਹ, ਹੁੰਗਾਰੇ ਤੇ ਸਫ਼ਲਤਾ ਨੂੰ ਵੇਖ਼ ਕੇ ਪ੍ਰਬੰਧਕ ਆਈਆਂ ਔਕੜਾਂ ਨੂੰ ਵੀ ਭੁੱਲ ਗਏ।
* ਮਾਸਟਰ ਗੁਰਜਿੰਦਰ ਡੋਹਕ ਦੀ ਅਗਵਾਈ ਵਿੱਚ ਸਰਕਾਰੀ ਸੈਕੰਡਰੀ ਸਕੂਲ ਡੋਹਕ ਦੇ ਬਾਲ ਕਲਾਕਾਰਾਂ ਨੇ ਜਿੱਥੇ ਤਿੰਨ ਦਿਨ ਮੰਚ ਤੋਂ ਪੇਸ਼ਕਾਰੀਆਂ ਕੀਤੀਆਂ ਉੱਥੇ ਲੋਹੜੀ ਦਾ ਤਿਓਹਾਰ ਵੀ ਮੰਚ ਦੇ ਪਿਛਲੇ ਪਾਸੇ ਬਣੇ ਕੈਬਿਨ ਵਿੱਚ ਮਨਾਇਆ।

**ਰਿਪੋਤਾਜ : ਬੂਟਾ ਸਿੰਘ ਵਾਕਫ਼**

**ਜ਼ੋਨ ਚੰਡੀਗੜ੍ਹ**

**ਇਕਾਈ ਰੋਪੜ : ਚੱਕ ਕਰਮਾਂ ਦਾ ਤਰਕਸ਼ੀਲ ਮੇਲਾ :** ਸ਼ਹੀਦ ਭਗਤ ਸਿੰਘ ਲਾਇਬਰੇਰੀ ਚੱਕ ਕਰਮਾਂ ਵੱਲੋਂ ਜਨਮ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਦਾ ਉਦਘਾਟਨ ਸਰਪੰਚ ਅਵਤਾਰ ਸਿੰਘ ਨੇ ਕੀਤਾ। ਮੇਲੇ ਦੀ ਸ਼ੁਰੂਆਤ ਲਾਭ ਚਤਾਮਲੀ ਵੱਲੋਂ ਗਾਏ ਗਏ ਗੀਤ ਨਾਲ ਸ਼ੁਰੂ ਹੋਇਆ। ਮੇਲੇ ਵਿੱਚ ਚੇਤਨਾ ਮੰਚ ਚਮਕੌਰ ਸਾਹਿਬ ਵੱਲੋਂ 'ਛਿਪਣ ਤੋਂ ਪਹਿਲਾਂ' ਤੇ 'ਪੰਡਤ ਬਲਾਕੀ ਰਾਮ' ਸਫ਼ਲਤਾ ਪੂਰਵਕ ਖੇਡੇ ਗਏ। ਨਾਟਕ ਟੀਮ ਵੱਲੋਂ ਪੇਸ਼ ਕੀਤੀ ਗਈ ਭਗਤ ਸਿੰਘ ਦੀ ਘੋੜੀ ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਪਵਨ ਰੱਤੋਂ ਤੇ ਮਾਲਵਾ ਜੀ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਅਸ਼ੋਕ ਜੇ.ਈ. ਹੁਰਾਂ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਬਾਰੇ ਵਿਸਥਾਰ ਨਾਲ ਵਿਚਾਰ ਪੇਸ਼ ਕੀਤੇ। ਚੱਕ ਕਰਮਾਂ ਦੀ ਨਾਟਕ ਮੰਡਲੀ ਵੱਲੋਂ ਕੋਰੀਓਗ੍ਰਾਫ਼ੀਆਂ ਤੇ ਨਾਟਕ ਖੇਡੇ ਗਏ। ਮੇਲੇ ਦੌਰਾਨ ਕਾਮਰੇਡ ਰਤਨ ਸਿੰਘ ਢੇਰ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਜਸਪਾਲ ਮਾਜ਼ਰੀ ਨੇ ਨਿਭਾਈ ਤੇ ਮਾਣ-ਸਨਮਾਨ ਦੀ ਰਸਮ ਵਿੱਚ ਪਵਨ ਚੱਕ ਕਰਮਾਂ ਨੇ ਮੁੱਖ ਰੋਲ ਨਿਭਾਇਆ। ਦੇਰ ਰਾਤ ਤੱਕ ਦਰਸ਼ਕਾਂ ਦੀ ਭੀੜ ਨੇ ਮੇਲੇ ਦਾ ਆਨੰਦ ਮਾਣਿਆ ਜਿਨ੍ਹਾਂ ਵਿੱਚ ਔਰਤਾਂ ਦੀ ਭਰਵੀਂ ਸ਼ਮੂਲੀਅਤ ਸੀ। ਤਰਕਸ਼ੀਲ ਸਾਹਿਤ ਖਰੀਦਣ ਵਿੱਚ ਵੀ ਦਰਸ਼ਕਾਂ ਨੇ ਭਰਵੀਂ ਰੁਚੀ ਵਿਖਾਈ। ਮੇਲੇ ਵਿੱਚ ਹੋਰਨਾਂ ਤੋਂ ਇਲਾਵਾ ਅਜੀਤ ਪ੍ਰਦੇਸੀ, ਮਾਸਟਰ ਪ੍ਰੀਤਮ ਕੁਮਾਰ, ਅਮਰਨਾਥ ਸੈਣੀਮਾਜਰਾ, ਚੰਨਣ ਸਿੰਘ ਸਰਸਾ ਨੰਗਲ, ਹਰਵਿੰਦਰ ਸੁਖ਼ਰਾਮਪੁਰੀ, ਰਾਮ ਕ੍ਰਿਸ਼ਨ, ਕਾਮਰੇਡ ਦਲੀਪ ਸਿੰਘ, ਕਾਮਰੇਡ ਸੁਖਦੇਵ ਬਾਗੀ, ਮਾਸਟਰ ਧਰਮ ਸਿੰਘ ਆਦਿ ਵੀ ਹਾਜ਼ਰ ਸਨ।

**ਮਾਸਟਰ ਪ੍ਰੀਤਮ, ਰੋਪੜ**

**ਜ਼ੋਨ ਪਟਿਆਲਾ :**

**ਇਕਾਈ ਪਟਿਆਲਾ : ਜੋਤਿਸ਼ ਤੇ ਸੈਮੀਨਾਰ :**

ਜੋਤਿਸ਼ ਨੂੰ ਵਿਗਿਆਨ ਕਹਿ ਕੇ ਲੁੱਟਣ ਵਾਲੇ ਜੋਤਿਸ਼ੀਆਂ ਦਾ ਪਰਦਾ ਫ਼ਾਸ਼ ਕਰਨ ਲਈ ਇਸ ਇਕਾਈ ਵੱਲੋਂ ਭਾਸ਼ਾ ਵਿਭਾਗ ਵਿਖੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਇਸ ਵਿਸ਼ੇ ਬਾਰੇ ਜਾਣਕਾਰੀ ਦੇ ਮਾਹਰ ਸੁਰਜੀਤ ਦੌਧਰ ਨੇ ਆਪਣੀਆਂ ਦਲੀਲਾਂ ਰਾਹੀਂ ਇਹ ਸਾਬਤ ਕੀਤਾ ਕਿ ਜੋਤਿਸ਼ ਇੱਕ ਕੋਰਾ ਝੂਠ ਹੈ। ਆਪਣੀਆਂ ਦਿਲਚਸਪ ਤੇ ਭਾਵਪੂਰਤ ਦਲੀਲਾਂ ਰਾਹੀਂ ਉਹਨਾਂ ਸਪਸ਼ਟ ਕੀਤਾ ਕਿ ਜੋਤਿਸ਼ ਲੋਕਾਂ ਨਾਲ ਸ਼ਰੇਆਮ ਧੋਖ਼ਾ ਹੈ ਜਿਸ ਰਾਹੀਂ ਭੋਲੇ ਭਾਲੇ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਲੋਕਾਂ ਦੀ ਲੁੱਟ ਕੀਤੀ ਜਾਂਦੀ ਹੈ। ਫ਼ਲਿਤ ਜੋਤਿਸ਼ ਨੂੰ ਝੂਠਾ ਸਾਬਤ ਕਰਦਿਆਂ ਉਹਨਾਂ ਕਿਹਾ ਕਿ ਦੂਸਰੀ ਸੰਸਾਰ ਜੰਗ ਸਮੇਂ ਹੀਰੋਸ਼ੀਮਾ ਤੇ ਨਾਗਾਸਾਕੀ ਵਿੱਚ ਇੱਕੋ ਸਮੇਂ ਮਾਰੇ ਗਏ 1 ਲੱਖ 40 ਹਜ਼ਾਰ ਲੋਕਾਂ ਦੀ ਇੱਕੋ ਰਾਸ਼ੀ ਤੇ ਲਗਨ ਸੀ ਪ੍ਰੰਤੂ ਮਰਨ ਵਾਲਿਆਂ ਨੂੰ ਕਿਸੇ ਵੀ ਜੋਤਿਸ਼ੀ ਨੇ ਉਹਨਾਂ ਦੀ ਮੌਤ ਬਾਰੇ ਪਹਿਲਾਂ ਨਹੀਂ ਸੀ ਦੱਸਿਆ। ਉਨ੍ਹਾਂ ਕਿਹਾ ਕਿ ਜੋਤਿਸ਼ੀ ਕਮਜ਼ੋਰ ਮਾਨਸਿਕਤਾ ਵਾਲੇ ਲੋਕਾਂ ਦੀ ਕਮਜ਼ੋਰੀ ਦਾ ਲਾਹਾ ਲੈਂਦੇ ਹਨ। ਸ਼੍ਰੀ ਦੌਧਰ ਨੇ ਤਰਕ ਦਿੱਤਾ ਕਿ ਜਨਮ ਕੁੰਡਲੀ ਅਨੁਸਾਰ ਜੇਕਰ ਸੱਤਵੇਂ ਘਰ ਵਿੱਚ ਗੁਰੂ ਤੇ ਕਰਕ ਰਾਸ਼ੀ ਹੋਵੇ ਤਾਂ ਵਿਅਕਤੀ ਦੇ ਘਰ ਸੰਤਾਨ ਘੱਟ ਹੁੰਦੀ ਹੈ ਪ੍ਰੰਤੂ ਅੱਜ ਬਹੁ ਗਿਣਤੀ ਲੋਕਾਂ ਦੇ ਘਰ ਦੋ ਤੋਂ ਤਿੰਨ ਦੇ ਦਰਮਿਆਨ ਹੀ ਬੱਚੇ ਪੈਦਾ ਹੋ ਰਹੇ ਹਨ। ਉਹਨਾਂ ਤੱਥ ਪੇਸ਼ ਕੀਤਾ ਕਿ ਚੀਨ ਵਿੱਚ ਸਰਕਾਰ ਵੱਲੋਂ ਆਬਾਦੀ ਤੇ ਕੰਟਰੋਲ ਕਰਨ ਲਈ ਹਰੇਕ ਪਰਿਵਾਰ ਨੂੰ ਸਿਰਫ਼ ਇੱਕੋ ਬੱਚਾ ਪੈਦਾ ਕਰਨ ਦੀ ਇਜਾਜ਼ਤ ਦਿੱਤੀ ਗਈ ਹੈ। ਇਸ ਦਾ ਮਤਲਬ ਇਹ ਹੋਇਆ ਕਿ ਚੀਨ ਦੇ ਸਾਰੇ ਵਾਸੀਆਂ ਦੀਆਂ ਕੁੰਡਲੀਆਂ ਦਾ ਸੱਤਵੇਂ ਘਰ ਵਿੱਚ ਗੁਰੂ ਤੇ ਕਰਕ ਰਾਸ਼ੀ ਹੀ ਹੁੰਦੀ ਹੈ ਜਦਕਿ ਅਜਿਹਾ ਬਿਲਕੁਲ ਅਸੰਭਵ ਹੈ। ਸੁਰਜੀਤ ਦੌਧਰ ਨੇ ਸਪਸ਼ਟ ਕੀਤਾ ਕਿ ਆਸਟ੍ਰੇਲੀਆ ਵਿੱਚ ਤਾਂ ਵਿਆਹ ਤੋਂ ਬਾਅਦ ਬੱਚਾ ਛੇਤੀ ਪੈਦਾ ਨਾ ਕਰਨ ਸਬੰਧੀ ਕਾਨੂੰਨੀ ਸਮਝੌਤੇ ਲਿਖੇ ਜਾ ਰਹੇ ਹਨ ਕਿਉਂਕਿ ਉਹ ਲੋਕ ਆਪਣੇ ਜੀਵਨ ਦੇ ਆਨੰਦ ਵਿੱਚ ਬੱਚਿਆਂ ਨੂੰ ਇੱਕ ਵਿਘਨ ਮੰਨਣ ਲੱਗ ਪਏ ਹਨ। ਇਸ ਦਾ ਸਿੱਧਾ ਤੇ ਸਾਫ਼ ਮਤਲਬ ਇਹ ਹੋਇਆ ਕਿ ਉਹਨਾਂ ਦੀਆਂ ਜਨਮ ਕੁੰਡਲੀਆਂ ਹੀ ਗਲਤ ਹਨ ਤੇ ਜਾਂ ਫਿਰ ਉਹਨਾਂ ਵਿੱਚ ਬੁੱਧ ਤੇ ਸ਼ੁੱਕਰ ਗਲਤ ਬੈਠੇ ਹਨ। ਸੈਮੀਨਾਰ ਦੌਰਾਨ ਪਟਿਆਲਾ ਇਕਾਈ ਵੱਲੋਂ ਰਾਮ ਸਿੰਘ ਬੰਗ ਵੱਲੋਂ ਵੀ ਜੋਤਿਸ਼ ਤੇ ਇੱਕ ਪਰਚਾ ਪੜ੍ਹਿਆ ਗਿਆ। ਸਮੁੱਚੇ ਪ੍ਰੋਗਰਾਮ ਦਾ ਮੰਚ ਸੰਚਾਲਨ ਜਨਕ ਰਾਜ ਨੇ ਕੀਤਾ। ਸੈਮੀਨਾਰ ਦੀ ਸਫ਼ਲਤਾ ਲਈ ਹਰਚੰਦ ਭਿੰਡਰ, ਪਰਮਜੀਤ ਸਿੰਘ, ਸੁਰਿੰਦਰ ਪਾਲ, ਲਾਭ ਸਿੰਘ, ਰਾਮ ਕੁਮਾਰ, ਬੀਬਾ ਕੁਲਵੰਤ, ਦਰਸ਼ਨ ਸਿੰਘ, ਇੰਦਰਜੀਤ ਕੌਰ ਤੇ ਸੁਖਵਿੰਦਰ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਸੈਮੀਨਾਰ ਦੌਰਾਨ ਭਾਸ਼ਾ ਵਿਭਾਗ ਵੱਲੋਂ ਪੁਸਤਕ ਪ੍ਰਦਰਸ਼ਨੀ ਵੀ ਲਗਾਈ ਗਈ।

**ਰਾਮ ਸਿੰਘ ਬੰਗ, ਪਟਿਆਲਾ**

**ਜ਼ੋਨ ਅੰਮ੍ਰਿਤਸਰ :**

**ਇਕਾਈ ਤਰਨਤਾਰਨ : ਮੇਲਾ ਤੇ ਖ਼ੂਨਦਾਨ ਕੈਂਪ:** ਇਸ ਇਕਾਈ ਵੱਲੋਂ ਗਦਰੀ ਬਾਬੇ ਸ਼ੇਰ ਸਿੰਘ ਵੇਈਂਪੂਈ ਦੀ ਯਾਦ ਵਿੱਚ ਤਰਕਸ਼ੀਲ ਮੇਲਾ ਤੇ ਖ਼ੂਨਦਾਨ ਕੈਂਪ ਲਗਵਾਇਆ ਗਿਆ। ਸਮਾਗਮ ਦੀ ਸ਼ੁਰੂਆਤ ਤਰਕਸ਼ੀਲ ਆਗੂ ਸੰਜੀਵ ਬਾਗੜੀਆਂ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਉਣ ਨਾਲ ਕੀਤੀ ਗਈ। ਇਸ ਉਪਰੰਤ ਤਰਕਸ਼ੀਲਾਂ ਨੇ ਪਿੰਡ ਵਿੱਚ ਜਾਗੋ ਕੱਢੀ। ਮੇਲੇ ਵਿੱਚ ਲੋਕ ਕਲਾ ਮੰਚ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ 'ਮੈਂ ਭਗਤ ਸਿੰਘ', 'ਦੁੱਲਾ ਜੱਟ' ਤੇ ਪ੍ਰੇਤ ਨਾਟਕ ਖੇਡੇ ਗਏ। ਸੇਵਾ ਸਿੰਘ ਵੱਲੋਂ ਹੈਰਾਨ ਕਰ ਦੇਣ ਵਾਲੇ ਜਾਦੂ ਦੇ ਟ੍ਰਿਕ ਵਿਖਾਏ ਗਏ ਤੇ ਦਰਸ਼ਕਾਂ ਨੂੰ ਸਪਸ਼ਟ ਕੀਤਾ ਗਿਆ ਕਿ ਜਾਦੂ ਇੱਕ ਹੱਥ ਦੀ ਸਫ਼ਾਈ ਹੈ। ਤੇਜਪਾਲ ਕਪੂਰਥਲਾ ਤੇ ਨਰਿੰਦਰ ਸ਼ੇਖ਼ ਚੱਕ ਵੱਲੋਂ ਪਾਖ਼ੰਡੀ ਬਾਬਿਆਂ ਤੇ ਜੋਤਿਸ਼ੀਆਂ ਦੀਆਂ ਚਾਲਾਂ ਤੋਂ ਜਾਣੂੰ ਕਰਵਾਇਆ ਗਿਆ ਤੇ ਸੁਸਾਇਟੀ ਦੀ ਚੁਣੌਤੀ ਪੇਸ਼ ਕੀਤੀ ਗਈ। ਮੇਲੇ ਦੌਰਾਨ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ। ਮੇਲੇ ਦੀ ਸਫ਼ਲਤਾ ਲਈ ਲੈਕਚਰਾਰ ਗੁਰਭੇਜ ਸਿੰਘ, ਸਰਪੰਚ ਬਲਜੀਤ ਸਿੰਘ, ਮਲਕੀਤ ਸਿੰਘ ਸਾਬਕਾ ਸਰਪੰਚ, ਮਨਿੰਦਰ ਸਿੰਘ ਮੰਨਾ, ਜਗਦੇਵ ਸਿੰਘ, ਹੈੱਡ ਮਾਸਟਰ ਸਮੀਰ ਸਿੰਘ ਆਦਿ ਨੇ ਅਹਿਮ ਯੋਗਦਾਨ ਪਾਇਆ। ਮੇਲੇ ਵਿੱਚ ਮਾਸਟਰ ਤਸਵੀਰ ਸਿੰਘ, ਕਰਮ ਸਿੰਘ, ਲਾਲੂ ਘੁੰਮਣ, ਲਖਵਿੰਦਰ ਗੋਇੰਦਵਾਲ ਤੇ ਜਸਵੀਰ ਸਿੰਘ ਖਡੂਰ ਸਾਹਿਬ ਆਦਿ ਤਰਕਸ਼ੀਲ ਆਗੂ ਹਾਜ਼ਰ ਸਨ।

**ਰਾਜਵੰਤ ਸਿੰਘ, ਬਾਗੜੀਆਂ**

**ਇਕਾਈ ਅੰਮ੍ਰਿਤਸਰ : ਸੇਵਾ ਮੁਕਤੀ ਤੇ ਪ੍ਰੋਗਰਾਮ :**

ਸਹਾਇਕ ਫੂਡ ਸਪਲਾਈ ਅਫ਼ਸਰ ਹਰਦਿਆਲ ਸਿੰਘ



ਦੀ ਸੇਵਾ ਮੁਕਤੀ ਤੇ ਇਕਾਈ ਵੱਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਾਦੂ ਦੇ ਟ੍ਰਿਕ ਤੇ ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫੀਆਂ ਨੂੰ ਹਾਜ਼ਰ ਲੋਕਾਂ ਨੇ ਬਹੁਤ ਪਸੰਦ ਕੀਤਾ। ਸਮਾਰੋਹ ਦੀ ਸਫਲਤਾ ਲਈ ਕੁਲਵਿੰਦਰ ਸਿੰਘ ਕੜਿਆਲ, ਸੁਰਜੀਤ ਭਿੱਟੇਵੱਡ, ਮਲਕੀਤ ਓਠੀਆਂ, ਰਛਪਾਲ ਮਾਨਾਂਵਾਲਾ, ਹਰਪਾਲ ਮੋਤਲਾ, ਪਵਨ ਕੁਮਾਰ, ਸਲਵਿੰਦਰ, ਬਲਵਿੰਦਰ ਖਿਆਲਾ, ਰਾਜਵਿੰਦਰ ਕੌਰ ਕਰੀਮਪੁਰਾ, ਕੁਲਵੰਤ ਸਿੰਘ ਚੋਗਾਵਾਂ, ਸਰਬਜੀਤ ਕੌਰ ਲੋਪੋਕੇ ਆਦਿ ਨੇ ਵੀ ਭਰਵਾਂ ਯੋਗਦਾਨ ਪਾਇਆ।

**ਵਰਿੰਦਰ ਕੌਰ ਬੋਪਾਰਾਏ**

**ਜ਼ੋਨ ਬਠਿੰਡਾ :**

**ਇਕਾਈ ਤਲਵੰਡੀ ਸਾਬੋ . ਤਰਕਸ਼ੀਲ ਪ੍ਰੋਗਰਾਮ :**

ਗੁਰੂ ਗੋਬਿੰਦ ਸਿੰਘ ਬੀ.ਐੱਡ. ਕਾਲਿਜ ਵਿਖੇ ਲਗਾਏ ਗਏ ਦਸ ਰੋਜ਼ਾ ਐੱਨ.ਐੱਸ.ਐੱਸ. ਕੈਂਪ ਵਿੱਚ ਇਸ ਇਕਾਈ ਵੱਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਕਮਲਜੀਤ ਸੋਨੂੰ, ਅੰਜੂ ਗਰਗ, ਜਸਵਿੰਦਰ ਸਿੰਘ ਤੇ ਸ਼ਮਿੰਦਰ ਸਿੰਘ ਦੇ ਸਹਿਯੋਗ ਨਾਲ ਪੇਸ਼ ਕੀਤੇ ਗਏ ਪ੍ਰੋਗਰਾਮ ਵਿੱਚ ਦਰਸ਼ਨ ਬਾਈ ਜੀ ਤੇ ਅਵਤਾਰ ਸਿੱਧੂ ਨੇ ਤਰਕਸ਼ੀਲ ਵਿਚਾਰਧਾਰਾ ਬਾਰੇ ਵਿਸਥਾਰ ਪੂਰਵਕ ਚਾਨਣਾ ਪਾਇਆ। ਪ੍ਰਿੰਸੀਪਲ ਚਾਨਣ ਸਿੰਘ ਨੇ ਬਣਨ ਜਾ ਰਹੇ ਅਧਿਆਪਕਾਂ ਦੇ ਫ਼ਰਜ਼ਾਂ ਬਾਰੇ ਆਪਣੇ ਵਿਚਾਰ ਰੱਖੇ। ਪ੍ਰੋਗਰਾਮ ਦੌਰਾਨ ਹਰਜਿੰਦਰ ਪੱਪੀ ਨੇ ਜਾਦੂ ਦੇ ਖ਼ੇਲ ਵਿਖਾਏ ਤੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ। ਇਸ ਮੌਕੇ ਤੇ ਸਿਵਲ ਜੱਜ ਸ਼ਿਵ ਮੋਹਨ ਗਰਗ ਵੀ ਹਾਜ਼ਰ ਸਨ।

**ਜ਼ੋਨ ਚੰਡੀਗੜ੍ਹ :**

ਜ਼ੋਨ ਚੰਡੀਗੜ੍ਹ ਵੱਲੋਂ ਫ਼ਤਹਿਗੜ੍ਹ ਸਾਹਿਬ ਸ਼ਹੀਦੀ ਜੋੜ ਮੇਲੇ ਤੇ ਇੱਕ ਵੱਡਾ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਜ਼ੋਨ ਦੀਆਂ ਮੋਰਿੰਡਾ, ਰੋਪੜਾ, ਮੁਹਾਲੀ, ਉੱਚਾ ਪਿੰਡ ਖ਼ੰਟ, ਬੱਸੀ ਪਠਾਣਾਂ, ਸਰਹਿੰਦ ਅਤੇ ਮੰਡੀ ਗੋਬਿੰਦਗੜ੍ਹ ਆਦਿ ਇਕਾਈਆਂ ਨੇ ਹਿੱਸਾ ਲਿਆ। ਇਸ ਮੇਲੇ ਵਿੱਚ ਲੋਕ ਚੇਤਨਾ ਮੰਚ ਚਮਕੌਰ ਸਾਹਿਬ ਦੀ ਨਾਟਕ ਟੀਮ ਵੱਲੋਂ ਮਲਕੀਤ ਰੌਣੀ ਦੀ ਨਿਰਦੇਸ਼ਨਾ ਹੇਠ ਨਾਟਕ 'ਪੰਡਤ ਬਲਾਕੀ ਰਾਮ', 'ਬੁੱਤ ਜਾਗ ਪਿਆ' ਤੇ ਕੋਰੀਓਗ੍ਰਾਫੀਆਂ ਭਗਤ ਸਿੰਘ ਦੀ ਘੋੜੀ ਤੇ 'ਭੂਤ ਭਜਾਏ ਬਾਬੇ ਨੇ' ਆਦਿ ਪੇਸ਼ਕਾਰੀਆਂ ਕੀਤੀਆਂ ਗਈਆਂ। ਜਗਤਰਨ ਖ਼ੰਟ ਅਤੇ ਜਸਵੀਰ ਉੱਚਾ ਪਿੰਡ ਵੱਲੋਂ ਹੈਰਾਨ ਕਰ ਦੇਣ ਵਾਲੇ ਜਾਦੂ ਦੇ ਟ੍ਰਿਕ ਵਿਖਾਏ ਗਏ ਜਿਨ੍ਹਾਂ ਦਾ ਸਾਥ ਬਲਦੇਵ ਜਲਾਲ ਸਰਹਿੰਦ, ਇਕਬਾਲ ਖੰਟ ਤੇ ਜਸਨਪ੍ਰੀਤ ਸਾਨੀਪੁਰ ਨੇ ਦਿੱਤਾ। ਜਸਬੀਰ ਮੰਡੀ ਗੋਬਿੰਦਗੜ੍ਹ ਵੱਲੋਂ ਡਾ.ਗੁਰਮਿੰਦਰ ਸਿੱਧੂ ਦੁਆਰਾ ਲਿਖੀ ਕਵਿਤਾ 'ਨਾਂ ਮੰਮੀ ਨਾਂ' ਪੇਸ਼ ਕੀਤੀ ਗਈ। ਪਟਿਆਲਾ ਜ਼ੋਨ ਦੇ ਮੁਖੀ ਰਾਮ ਕੁਮਾਰ ਪਟਿਆਲਾ ਨੇ ਮੁੱਖ ਬੁਲਾਰੇ ਵਜੋਂ ਆਪਣੀ ਤਕਰੀਰ ਰਾਹੀਂ ਸੁਸਾਇਟੀ ਦੀਆਂ ਸਰਗਰਮੀਆਂ ਬਾਰੇ ਵਿਸਥਾਰ ਨਾਲ ਦੱਸਿਆ। ਮੇਲੇ ਦੌਰਾਨ ਜਰਨੈਲ ਕ੍ਰਾਂਤੀ, ਅਜੀਤ ਪ੍ਰਦੇਸੀ, ਖ਼ਮਿੰਦਰ ਸਿੰਘਪੁਰਾ, ਅਸ਼ੋਕ ਕੁਮਾਰ ਰੋਪੜ, ਪਵਨ ਕੁਮਾਰ ਰੱਤੋਂ, ਇਕਬਾਲ ਮੁਹਾਲੀ ਤੇ ਹਰਜੀਤ ਤਰਖਾਣ ਮਾਜਰਾ ਨੇ ਵੀ ਆਪਣੇ ਵਿਚਾਰ ਰੱਖੇ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਡਾ.ਸੰਦੀਪ ਸਿੰਘ ਬੱਸੀ ਪਠਾਣਾਂ ਨੇ ਨਿਭਾਈ। ਮੇਲੇ ਦੀ ਸਫਲਤਾ ਲਈ ਅਮਰਦੀਪ ਨੇ ਸਾਰਿਆਂ ਦਾ ਧੰਨਵਾਦ ਕੀਤਾ।

**ਜਗਤਰਨ ਖ਼ੰਟ**

**ਇਕਾਈ ਸਰਹਿੰਦ : ਜੋਤਿਸ਼ ਤੇ ਸੈਮੀਨਾਰ :**

'ਇਸ ਇਕਾਈ ਵੱਲੋਂ ਜੋਤਿਸ਼ ਝੂਠ ਬੋਲਦਾ ਹੈ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਦੇ ਮੁੱਖ ਬੁਲਾਰੇ ਸੁਰਜੀਤ ਦੌਧਰ ਸਨ। ਉਨ੍ਹਾਂ ਆਪਣੀ ਭਾਵਪੂਰਤ ਤਕਰੀਰ ਰਾਹੀਂ ਜੋਤਿਸ਼ ਦੇ ਦੰਭ ਨੂੰ ਨੰਗਾ ਕੀਤਾ। ਸੈਮੀਨਾਰ 'ਚ ਸ਼ਾਮਲ ਵਿਅਕਤੀਆਂ ਨੇ ਅਨੇਕਾਂ ਹੀ ਸਵਾਲ ਉਠਾਏ ਜਿਨ੍ਹਾਂ ਦਾ ਜਵਾਬ ਸ਼੍ਰੀ ਦੌਧਰ ਨੇ ਵਿਸਥਾਰ ਪੂਰਵਕ ਦਿੱਤਾ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਜਸਵੀਰ ਮੰਡੀ ਗੋਬਿੰਦਗੜ੍ਹ, ਬਲਦੇਵ ਜਲਾਲ, ਅਮਰਦੀਪ ਸਰਹਿੰਦ, ਪੂਰਨ ਕਾਉਂਕੇ, ਡਾ.ਰਵਿੰਦਰ ਰਾਣਾ, ਹਰਪਾਲ ਸਿੰਘ, ਹਰਜੀਤ ਤਰਖਾਣ ਮਾਜਰਾ, ਗੁਰਸੇਵਕ ਸਾਨੀਪੁਰ, ਇਕਬਾਲ ਖ਼ੰਟ ਤੇ ਜਸਪ੍ਰੀਤ ਸਾਨੀਪੁਰ ਵੀ ਹਾਜ਼ਰ ਸੀ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਜਗਤਰਨ ਖ਼ੰਟ ਨੇ ਨਿਭਾਈ।

**ਬਲਦੇਵ ਜਲਾਲ ਸਰਹਿੰਦ**

**ਇਕਾਈ ਮੋਰਿੰਡਾ : ਤਰਕਸ਼ੀਲ ਪ੍ਰੋਗਰਾਮ :**

ਇਸ ਇਕਾਈ ਵੱਲੋਂ ਫ਼ਤਹਿਗੜ੍ਹ ਸਾਹਿਬ ਦੇ ਸ਼ਹੀਦੀ ਜੋੜ ਮੇਲੇ ਤੇ ਤਿੰਨ ਦਿਨ ਲਗਾਤਾਰ ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਸਟਾਲ ਦੇ ਨਾਲ ਹੀ ਤਰਕਸ਼ੀਲ ਪ੍ਰੋਗਰਾਮ ਵੀ ਪੇਸ਼ ਕੀਤਾ ਗਿਆ ਜਿਸ ਵਿੱਚ ਮੇਲੇ 'ਚ ਆਏ ਲੋਕਾਂ ਨੂੰ ਮੈਜਿਕ ਟ੍ਰਿੱਕ ਵਿਖਾਏ ਗਏ। ਜਗਤਰਨ ਖ਼ੰਟ ਤੇ ਬਲਦੇਵ ਜਲਾਲ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਦਰਸ਼ਕਾਂ ਨੇ ਤਰਕਸ਼ੀਲਾਂ ਦੇ ਇਸ ਉੱਦਮ ਦਾ ਭਰਪੂਰ ਹੁੰਗਾਰਾ ਭਰਦਿਆਂ ਤਰਕਸ਼ੀਲ ਸਾਹਿਤ ਖਰੀਦਣ ਤੇ ਮੈਗ਼ਜ਼ੀਨ ਦੇ ਚੰਦੇ ਭਰਨ 'ਚ ਭਰਵੀਂ ਰੁਚੀ ਵਿਖਾਈ। ਇਸ ਸਰਗਰਮੀਂ ਵਿੱਚ ਚਰਨਜੀਤ ਲੁਹਾਰੀ, ਗੁਰਸੇਵਕ ਸਾਨੀਪੁਰ, ਜਸਪ੍ਰੀਤ ਸਾਨੀਪੁਰ ਤੇ ਇਕਬਾਲ ਖ਼ੰਟ ਨੇ ਵੀ ਭਰਪੂਰ ਸਹਿਯੋਗ ਦਿੱਤਾ।

**ਜਗਤਰਨ ਖ਼ੰਟ**

**ਜ਼ੋਨ ਚੰਡੀਗੜ੍ਹ : ਇਕਾਈ ਮੋਹਾਲੀ : ਸੈਮੀਨਾਰ**

ਇਸ ਇਕਾਈ ਵੱਲੋਂ ਮਰਨ ਉਪਰੰਤ ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਦੇ ਮਹੱਤਵ ਤੇ 27 ਜਨਵਰੀ 08 ਨੂੰ ਇੱਕ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਸੈਕਟਰ 32 ਸਥਿਤ ਮੈਡੀਕਲ ਕਾਲਿਜ ਚੰਡੀਗੜ੍ਹ ਦੇ ਅਨਾਟਮੀ ਵਿਭਾਗ ਦੇ ਮੁਖੀ ਡਾ.ਅਵਿਨਾਸ਼ ਮੁੱਖ ਬੁਲਾਰੇ ਸਨ। ਉਨ੍ਹਾਂ ਦੱਸਿਆ ਕਿ ਮਨੁੱਖੀ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨਾ ਇੱਕ ਅਹਿਮ ਕਾਰਜ ਹੈ ਜਿਸ ਦੇ ਮਾਨਵਤਾ ਲਈ ਬਹੁਤ ਲਾਭ ਹਨ। ਉਨ੍ਹਾਂ ਕਿਹਾ ਕਿ ਰਾਜਧਾਨੀ ਵਿੱਚ ਮੈਡੀਕਲ ਵਿਦਿਆਰਥੀਆਂ ਦੇ ਖ਼ੋਜ ਕਾਰਜਾਂ ਲਈ ਮਨੁੱਖੀ ਦੇਹਾਂ ਦੀ ਅਕਸਰ ਹੀ ਤੋਟ ਮਹਿਸੂਸ ਹੁੰਦੀ ਹੈ। ਜੇਕਰ ਮਰਨ ਉਪਰੰਤ ਮਨੁੱਖੀ ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਦਾ ਰੁਝਾਨ ਬਣੇ ਤਾਂ ਅਜੋਕੇ ਸਮੇਂ ਵਿੱਚ ਇਹ ਇੱਕ ਹਾਂ ਪੱਖੀ ਰੁਝਾਨ ਹੋਵੇਗਾ। ਇਸ ਵਿਚਾਰ ਚਰਚਾ ਵਿੱਚ ਹਿੱਸਾ ਲੈਂਦਿਆਂ ਕਰਨੈਲ ਸਿੰਘ ਸੋਮਲ ਨੇ ਕਿਹਾ ਕਿ ਆਪਣਾ ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਵਾਸਤੇ ਵਸੀਅਤ ਕਰਨੀ ਹੀ ਕਾਫ਼ੀ ਨਹੀਂ ਬਲਕਿ ਇਸ ਲਈ ਆਪਣੇ ਪਰਿਵਾਰ ਦੀ ਸਹਿਮਤੀ ਵੀ ਜਰੂਰੀ ਹੈ। ਤਰਕਸ਼ੀਲ ਆਗੂ ਜਸਵੰਤ ਮੋਹਾਲੀ ਨੇ ਚਰਚਾ ਵਿੱਚ ਭਾਗ

ਲੈਂਦਿਆਂ ਆਖਿਆ ਕਿ ਮਰਨ ਉਪਰੰਤ ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਦਾ ਮਤਲਬ ਸਦੀਆਂ ਪੁਰਾਣੀਆਂ ਪ੍ਰੰਪਰਾਵਾਂ ਨੂੰ ਤੋੜਨਾ ਹੈ। ਵੇਲਾ ਵਿਹਾ ਚੁੱਕੀਆਂ ਪ੍ਰੰਪਰਾਵਾਂ ਨੂੰ ਤੋੜਨਾ ਸਮੇਂ ਦੀ ਲੋੜ ਹੈ। ਇਸ ਮੌਕੇ ਤੇ ਸਤਨਾਮ ਦਾਊਂ ਵੱਲੋਂ ਜਾਦੂ ਦੇ ਖ਼ੇਲ ਵੀ ਵਿਖਾਏ ਗਏ ਅਤੇ ਕੰਵਲਜੀਤ ਵੱਲੋਂ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਜ਼ੋਨ ਦੇ ਜਥੇਬੰਦਕ ਮੁਖੀ ਜਰਨੈਲ ਕ੍ਰਾਂਤੀ ਨੇ ਬਾਖ਼ੂਬੀ ਨਿਭਾਈ।

**ਰਿਪੋਰਟ : ਮਾਸਟਰ ਸੁਰਜੀਤ ਸਿੰਘ**

**ਜ਼ੋਨ ਨਵਾਂ ਸ਼ਹਿਰ : ਤਰਕਸ਼ੀਲ ਮੇਲਾ ਰਹਿਪਾ**

ਸ਼ਹੀਦ-ਏ-ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਸੁਸਾਇਟੀ ਪੰਜਾਬ ਜ਼ੋਨ ਨਵਾਂ ਸ਼ਹਿਰ, ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਆਫ਼ ਓਨਟਾਰੀਓ (ਕੈਨੇਡਾ) ਅਤੇ ਗ੍ਰਾਮ ਪੰਚਾਇਤ ਰਹਿਪਾ, ਸਮੂਹ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਪਿੰਡ ਰਹਿਪਾ 'ਚ ਉੱਘੇ ਨਾਟਕਕਾਰ ਅਤੇ ਰੰਗਕਰਮੀ ਭਾਅ ਜੀ ਗੁਰਸ਼ਰਨ ਸਿੰਘ ਦਾ ਸਨਮਾਨ ਕਰਨ ਲਈ ਵਿਸ਼ੇਸ਼ ਸਮਾਰੋਹ ਕੀਤਾ ਗਿਆ। ਜਿਸ ਵਿੱਚ ਗੀਤਾਂ, ਕੋਰੀਓਗ੍ਰਾਫ਼ੀਆਂ ਅਤੇ ਨਾਟਕਾਂ ਆਦਿ ਦਾ ਮੰਚਨ ਕੀਤਾ ਗਿਆ।

ਪਿੰਡ ਰਹਿਪਾ ਦੇ ਉੱਘੇ ਕਹਾਣੀਕਾਰ ਮਾ.ਬਲਦੇਵ ਸਿੰਘ ਢੀਂਡਸਾ ਨੇ ਵਿਦੇਸ਼ਾਂ ਅਤੇ ਇਲਾਕੇ ਭਰ 'ਚੋਂ ਪਹੁੰਚੇ ਮਹਿਮਾਨਾਂ ਨੂੰ ਜੀ ਆਇਆਂ ਕਿਹਾ। ਇਸ ਸਮਾਗਮ ਵਿੱਚ ਬਲਦੇਵ ਸਿੰਘ ਰਹਿਪਾ (ਕੈਨੇਡਾ), ਜੋਗਿੰਦਰ ਸਿੰਘ ਗਰੇਵਾਲ (ਸੰਪਾਦਕ 'ਪੰਜ ਪਾਣੀ' ਮੈਗ਼ਜ਼ੀਨ), ਪ੍ਰੋ.ਜਗਮੋਹਣ ਸਿੰਘ, ਮਹਿੰਦਰ ਸਿੰਘ ਦੋਸਾਂਝ, ਮਾ.ਰਜਿੰਦਰ ਭਦੌੜ, ਮਾ.ਬਲਦੇਵ ਸਿੰਘ ਢੀਂਡਸਾ, ਜੁਝਾਰ ਸਿੰਘ ਸਰਪੰਚ ਰਹਿਪਾ ਰਾਹੀਂ ਭਾਅ ਜੀ ਗੁਰਸ਼ਰਨ ਸਿੰਘ ਨੂੰ 'ਸ਼ਹੀਦ ਭਗਤ ਸਿੰਘ ਐਵਾਰਡ' ਅਤੇ ਚਾਲੀ ਹਜ਼ਾਰ ਰੁਪਏ ਦੀ ਨਗਦ ਰਾਸ਼ੀ ਦੇ ਕੇ ਸਨਮਾਨਿਤ ਕੀਤਾ ਗਿਆ। ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਆਫ਼ ਓਨਟਾਰੀਓ (ਕੈਨੇਡਾ) ਵੱਲੋਂ ਬਲਦੇਵ ਰਹਿਪਾ ਰਾਹੀਂ ਤਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸਮਾਜ ਸੇਵੀ ਕੰਮਾਂ ਦੀ ਪ੍ਰਸ਼ੰਸਾ ਕਰਦੇ ਹੋਏ ਸੂਬਾ ਕਮੇਟੀ ਨੂੰ 50 ਹਜ਼ਾਰ ਰੁਪਏ ਨਗਦ ਰਾਸ਼ੀ ਭੇਂਟ ਕੀਤੀ ਗਈ।

ਉੱਘੇ ਸਾਹਿਤਕਾਰ ਅਤੇ ਖੇਤੀ ਵਿਗਿਆਨੀ ਮਹਿੰਦਰ ਸਿੰਘ ਦੋਸਾਂਝ ਨੇ 'ਗੁਰਸ਼ਰਨ ਸਿੰਘ ਦੇ ਜੀਵਨ ਅਤੇ ਉਨ੍ਹਾਂ ਦੀ ਪੰਜਾਬ ਰੰਗ ਮੰਚ ਨੂੰ ਦੇਣ' ਵਿਸ਼ੇ ਤੇ ਵਿਸਥਾਰ ਵਿੱਚ ਗੱਲ ਕਰਦਿਆਂ ਕਿਹਾ ਕਿ, "ਜੇ ਭਾਅ ਜੀ ਗੁਰਸ਼ਰਨ ਸਿੰਘ ਨੂੰ ਸਰਵੋਤਮ ਲੋਕ ਪੱਖੀ ਨਾਟਕਕਾਰ ਕਿਹਾ ਜਾਵੇ ਤਾਂ ਕੋਈ ਅਤਿਕਥਨੀ ਨਹੀਂ, ਇਨ੍ਹਾਂ ਪੰਜਾਬੀ ਰੰਗ-ਮੰਚ ਨੂੰ ਪਿੰਡ-ਪਿੰਡ ਤੱਕ ਪਹੁੰਚਾਇਆ ਹੈ। ਇਨ੍ਹਾਂ ਰਾਜਨੀਤਿਕ, ਸਮਾਜਿਕ ਅਤੇ ਆਰਥਿਕ ਨਾ-ਬਰਾਬਰੀ ਵਿਰੁੱਧ ਨਾਟਕ ਲਿਖੇ, ਖੇਲੇ ਅਤੇ ਬਰਾਬਰਤਾ ਦਾ ਸਮਾਜ ਸਿਰਜਣ ਦਾ ਸੁਨੇਹਾ ਦਿੱਤਾ।"

ਇਸ ਮੌਕੇ ਜਿਲ੍ਹਾ ਕੁਸ਼ਤੀ ਸੰਸਥਾ ਨਵਾਂ ਸ਼ਹਿਰ ਵੱਲੋਂ ਵੀ ਗੁਰਸ਼ਰਨ ਸਿੰਘ ਨੂੰ ਸਨਮਾਨ ਚਿੰਨ੍ਹ ਭੇਂਟ ਕਰਕੇ ਸਨਮਾਨਿਤ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਬਲਦੇਵ ਰਹਿਪਾ ਨੂੰ ਸਨਮਾਨ ਪੱਤਰ ਭੇਂਟ ਕੀਤਾ ਗਿਆ। ਹਰਿੰਦਰ ਲਾਲੀ ਐਡਵੋਕੇਟ ਨੇ ਸਨਮਾਨ ਪੱਤਰ ਪੜ੍ਹਦਿਆਂ ਬਲਦੇਵ ਰਹਿਪਾ, ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਆਫ਼ ਓਨਟਾਰੀਓ ਅਤੇ ਉਨ੍ਹਾਂ ਪ੍ਰਵਾਸੀ ਭਾਰਤੀਆਂ ਦੀ ਪ੍ਰਸ਼ੰਸ਼ਾ ਕੀਤੀ ਜਿਹੜੇ ਵਿਦੇਸ਼ਾਂ 'ਚ ਖ਼ੱਟਣ ਕਮਾਉਣ ਗਏ ਵੀ ਆਪਣੇ ਦੇਸ਼ ਦੇ ਲੋਕਾਂ ਦੀ ਬਿਹਤਰੀ ਲਈ ਚਿੰਤਾ ਕਰਦੇ ਹਨ ਅਤੇ ਆਪਣੇ ਦੇਸ਼ ਦੀ ਮਿੱਟੀ ਨਾਲ ਜੁੜੇ ਹੋਏ ਹਨ। ਭਾਅ ਜੀ ਗੁਰਸ਼ਰਨ ਸਿੰਘ ਨੇ ਨੌਜਵਾਨਾਂ ਨੂੰ ਸ਼ਹੀਦ ਭਗਤ ਸਿੰਘ ਦਾ ਸੰਦੇਸ਼ 'ਜਾਗੋ! ਉੱਠੋ ਤੁਹਾਨੂੰ ਸੁੱਤਿਆਂ ਨੂੰ ਜੁੱਗ ਬੀਤ ਗਏ!!!' ਦਿੰਦੇ ਹੋਏ ਬਰਾਬਰੀ ਵਾਲੇ ਸਮਾਜ ਦੀ ਸਿਰਜਣਾ ਲਈ ਅੱਗੇ ਆਉਣ ਦਾ ਸੱਦਾ ਦਿੱਤਾ।

ਇਸ ਮੌਕੇ ਪ੍ਰੋ.ਜਗਮੋਹਣ ਸਿੰਘ ਨੇ ਕਿਹਾ, "ਅੱਜ ਦੇਸ਼ 26 ਜਨਵਰੀ, ਗਣਤੰਤਰ ਦਿਵਸ ਮਨਾ ਰਿਹਾ ਹੈ, ਇਹ ਗਣਤੰਤਰ ਨਹੀਂ ਸਿਰਫ਼ ਤੰਤਰ ਹੀ ਹੈ। ਸ਼੍ਰੀ ਮਨਮੋਹਣ ਸਿੰਘ ਪ੍ਰਧਾਨ ਮੰਤਰੀ ਸਿਰਫ਼ ਪੰਦਰਾਂ ਪ੍ਰਤੀਸ਼ਤ ਲੋਕਾਂ ਲਈ ਰਾਜ ਸੱਤਾ ਚਲਾ ਰਹੇ ਹਨ। ਲੋਕਾਂ ਦਾ ਪੈਸਾ ਸ਼ੇਅਰ ਮਾਰਕਿਟ ਵਿੱਚ ਲਗਾ ਕੇ, ਦੇਸ਼ ਨੂੰ ਜੂਏਬਾਜੀ ਅਤੇ ਜਵਾਨੀ ਨੂੰ ਨਸ਼ਿਆਂ ਵੱਲ ਧੱਕਿਆ ਜਾ ਰਿਹਾ ਹੈ।" ਉਨ੍ਹਾਂ ਭਗਤ ਸਿੰਘ ਦੇ ਜੀਵਨ ਅਤੇ ਇਨਕਲਾਬੀ ਵਿਚਾਰਧਾਰਾ ਤੇ ਗੱਲ ਕਰਦਿਆਂ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਦਾ ਸੁਨੇਹਾ ਦਿੱਤਾ।

ਹੋਰਨਾਂ ਤੋਂ ਇਲਾਵਾ ਸੁਸਾਇਟੀ ਦੇ ਸੂਬਾ ਜਥੇਬੰਦਕ ਮੁਖੀ ਮਾਸਟਰ ਰਾਜਿੰਦਰ ਭਦੌੜ ਨੇ ਵਹਿਮਾਂ, ਅੰਧ ਵਿਸ਼ਵਾਸਾਂ, ਰੂੜੀਵਾਦੀ ਰਸਮੋਂ ਰਿਵਾਜ਼ਾਂ ਨੂੰ ਤਿਆਗਣ ਅਤੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ।

ਇਸ ਮੌਕੇ ਭਾਅ ਜੀ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵੱਲੋਂ ਭਗਤ ਸਿੰਘ ਦੇ ਜੀਵਨ ਤੇ ਆਧਾਰਿਤ ਗੀਤਾਂ ਦੀ ਲੜੀ, 'ਸਰਪੰਚਣੀ' ਅਤੇ 'ਬੇਗ਼ਮੋ ਦੀ ਧੀ' ਨਾਟਕਾਂ ਦਾ ਮੰਚਨ ਕੀਤਾ। ਬਾਲ ਕਲਾ ਮੰਚ ਕੁੱਲੇਵਾਲ ਵੱਲੋਂ ਡਾ.ਜੁਗਿੰਦਰ ਕੁੱਲੇਵਾਲ ਦੀ ਨਿਰਦੇਸ਼ਨਾ ਹੇਠ 'ਘੋੜੀ ਭਗਤ ਸਿੰਘ', 'ਦਾਜ ਦੀ ਲਾਹਨਤ' ਅਤੇ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਿਟ੍ਰੇਨ ਦੀ ਆਡੀਓ ਸੀ.ਡੀ. 'ਚੋਂ 'ਲੱਖ ਪਖੰਡੀ ਬਾਬੇ' ਗੀਤ ਤੇ ਆਧਾਰਿਤ ਕੋਰੀਓਗ੍ਰਾਫੀਆਂ ਦੀ ਪੇਸ਼ਕਾਰੀ ਬਹੁਤ ਹੀ ਜਜ਼ਬਾਤੀ ਰੌਅ 'ਚ ਕੀਤੀ ਗਈ। ਜਾਦੂ ਦਾ ਸ਼ੋਅ ਮੁਕੰਦ ਾਲ ਅਤੇ ਸੁਰਿੰਦਰ ਕਰੀਮਪੁਰੀ ਨੇ ਪੇਸ਼ ਕੀਤਾ। ਜਸਵੀਰ ਮੋਰੋਂ, ਜਗਦੀਸ਼ ਰਾਏਪੁਰ ਡੱਬਾ ਅਤੇ ਮਾ.ਨਰੇਸ਼ ਭੰਮੀਆਂ ਨੇ ਪੁਸਤਕਾਂ ਦੀ ਸਟਾਲ ਤੇ ਡਿਊਟੀ ਦਿੱਤੀ। ਸਮੁੱਚੇ ਪੰਡਾਲ ਨੂੰ ਮਾ.ਕੁਲਵਿੰਦਰ ਖਟਕੜ, ਸੰਜੀਵ ਗਰਚਾ ਅਤੇ ਨਰਿੰਦਰ ਮਾਈਦਿੱਤਾ ਵੱਲੋਂ ਸ਼ਹੀਦ ਭਗਤ ਸਿੰਘ ਦੀਆਂ ਕੁਟੇਸ਼ਨਾਂ, ਬੈਨਰਾਂ ਅਤੇ ਹੋਰ ਤਰਕਸ਼ੀਲ ਪ੍ਰਦਰਸ਼ਨੀ ਨਾਲ ਸਜਾਇਆ ਗਿਆ। ਮੰਚ ਦੀ ਸੰਚਾਲਨਾ ਸਤਪਾਲ ਸਲੋਹ ਨੇ ਕੀਤੀ।

ਇਸ ਸਮਾਗਮ ਵਿੱਚ ਸ਼ਹੀਦ ਭਗਤ ਸਿੰਘ ਚੈਰੀਟੇਬਲ ਟਰੱਸਟ ਨਿਊਜੀਲੈਂਡ ਦੇ ਜਨਰਲ ਸਕੱਤਰ ਮੁਖਤਿਆਰ ਸਿੰਘ, ਇੰਡੀਅਨ ਵਰਕਰਜ਼ ਐਸੋਸੀਏਸ਼ਨ ਇੰਗਲੈਂਡ ਦੇ ਆਗੂ ਗੁਰਮੇਲ ਸਿੰਘ, ਮੋਤਾ ਸਿੰਘ ਹੇਅਰ ਇੰਗਲੈਂਡ, ਤਰਕਸ਼ੀਲ ਸੁਸਾਇਟੀ ਕੈਨੇਡਾ ਆਗੂ ਸਰਵਣ ਸਿੰਘ ਖਟਕੜ, ਗਿਆਨ ਸਿੰਘ ਕੈਨੇਡਾ, ਰੇਸ਼ਮ ਸਿੰਘ ਦੁਸਾਂਝ ਕੈਨੇਡਾ, ਸਾਹਿਬ ਸਿੰਘ, ਗੁਰਮੇਜ਼ ਕੌਰ, ਜਸਵੰਤ ਸਿੰਘ ਵਿਰਕ, ਡਾ.ਰਣਧੀਰ ਸਿੰਘ ਸਰਹਾਲ ਕਾਜੀਆਂ, ਮਾ.ਰਾਜਿੰਦਰ ਸਹੋਤਾ, ਕਾਮਰੇਡ ਮੇਜਰ ਸਿੰਘ,ਚੈਨ ਸਿੰਘ ਭੀਂਡਸਾ, ਕੇਸਰ ਸਿੰਘ ਰਹਿਪਾ, ਦਲਬੀਰ ਸਿੰਘ, ਡਾ.ਸੁਖਦੇਵ ਗੁਰੂ, ਜੁਝਾਰ ਸਿੰਘ ਸਰਪੰਚ ਰਹਿਪਾ, ਦਲਬੀਰ ਸਿੰਘ ਤੇ ਦਿਲਬਾਗ ਸਿੰਘ ਬਿਜਲੀ ਮੁਲਾਜ਼ਮ ਆਗੂ ਆਦਿ



ਸਖ਼ਸ਼ੀਅਤਾਂ ਹਾਜ਼ਰ ਸਨ। ਮੇਲੇ 'ਚੋਂ ਲੋਕਾਂ ਨੇ ਕਾਫ਼ੀ ਤਰਕਸ਼ੀਲ ਸਾਹਿਤ ਖਰੀਦਿਆ ਤੇ ਸੁਸਾਇਟੀ ਦੀ ਭਰਵੀਂ ਆਰਥਿਕ ਸਹਾਇਤਾ ਕੀਤੀ। ਬਲਦੇਵ ਰਹਿਪਾ ਨੇ ਸਾਰਿਆਂ ਦਾ ਧੰਨਵਾਦ ਕਰਦੇ ਹੋਏ ਤਰਕਸ਼ੀਲ ਸੁਸਾਇਟੀ ਤੇ ਪਿੰਡ ਵਾਸੀਆਂ ਨੂੰ ਉਸਾਰੂ ਕੰਮਾਂ 'ਚ ਹਰ ਤਰ੍ਹਾਂ ਦੀ ਮੱਦਦ ਦੇਣ ਦੀ ਵਚਨ ਬੱਧਤਾ ਦੁਹਰਾਈ।

ਸੱਤਪਾਲ ਸਲੋਹ

**ਸੰਗਰੂਰ ਇਕਾਈ**

**ਸਕੂਲ ਪ੍ਰੋਗਰਾਮ** : ਮਦਰਜ਼ ਟੀਚਰਜ਼ ਐਸੋਸੀਏਸ਼ਨ ਸਰਕਾਰੀ ਐਲੀਮੈਂਟਰੀ ਸਕੂਲ ਕਲੌਂਦੀ ਦੇ ਸੱਦੇ ਤੇ ਇਸ ਇਕਾਈ ਵੱਲੋਂ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਦੀ ਸ਼ੁਰੂਆਤ ਸਕੂਲ ਮੁਖੀ ਕਰਮਜੀਤ ਸਿੰਘ ਵੱਲੋਂ ਸ਼ਮਾ ਰੌਸ਼ਨ ਕਰਨ ਤੇ ਹੋਈ। ਮਾਸਟਰ ਦਰਸ਼ਨ ਸਿੰਘ ਨੇ ਸਭਨਾਂ ਨੂੰ ਜੀ ਆਇਆਂ ਨੂੰ ਆਖਿਆ। ਇਸ ਉਪਰੰਤ ਇਕਾਈ ਦੇ ਪ੍ਰਧਾਨ ਮਾਸਟਰ ਪਰਮਵੇਦ ਨੇ ਤਰਕਸ਼ੀਲ ਵਿਚਾਰਾਂ ਦੀ ਸਾਰਥਿਕਤਾ ਤੇ ਸੁਸਾਇਟੀ ਦੀ ਕਾਰੁਜ਼ਗਾਰੀ ਤੇ ਚਾਨਣਾ ਪਾਇਆ। ਕ੍ਰਿਸ਼ਨ ਸਿੰਘ, ਚਮਕੌਰ ਸਿੰਘ ਤੇ ਸਰਬਜੀਤ ਸਿੰਘ ਨੇ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਖੇਲ ਵਿਖਾ ਕੇ ਬੱਚਿਆਂ ਤੇ ਅਧਿਆਪਕਾਂ ਦਾ ਮਨੋਰੰਜਨ ਕੀਤਾ। ਮਾਸਟਰ ਸੁਰਜੀਤ ਸਿੰਘ ਭੱਠਲ ਨੇ ਅਗਾਂਹਵਧੂ ਗੀਤ ਗਾ ਕੇ ਆਪਣੀ ਹਾਜ਼ਰੀ ਲਗਵਾਈ। ਸਕੂਲ ਦੇ ਮੁੱਖ ਅਧਿਆਪਕ ਵੱਲੋਂ ਪ੍ਰੋਗਰਾਮ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ ਗਿਆ।

**2. ਪਲਾਸੌਰ ਵਿਖੇ ਪ੍ਰੋਗਰਾਮ** : ਇਕਾਈ ਵੱਲੋਂ 6 ਫਰਵਰੀ ਨੂੰ ਸਰਕਾਰੀ ਸੈਕੰਰਡੀ ਸਕੂਲ ਪਲਾਸੌਰ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰਿੰਸੀਪਲ ਜਗਜੀਤ ਸਿੰਘ ਵੱਲੋਂ ਸ਼ਮਾ ਰੌਸ਼ਨ ਕਰਨ ਤੇ ਪ੍ਰੋਗਰਾਮ ਸ਼ੁਰੂ ਹੋਇਆ। ਮਾਸਟਰ ਪਰਮਵੇਦ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਬੱਚਿਆਂ ਤੇ ਅਧਿਆਪਕਾਂ ਨੂੰ ਅੰਧਵਿਸ਼ਵਾਸਾਂ ਤੋਂ ਸੁਚੇਤ ਕਰਦਿਆਂ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਪ੍ਰੋਗਰਾਮ ਦੌਰਾਨ ਮਾਸਟਰ ਸੁਰਜੀਤ ਭੱਠਲ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਲੈਕਚਰਾਰ ਕ੍ਰਿਸ਼ਨ ਸਿੰਘ ਨੇ ਜਾਦੂ ਦੇ ਖੇਲ ਵਿਖਾਏ। ਪ੍ਰੋਗਰਾਮ ਦੌਰਾਨ ਮਾਸਟਰ ਅਮਰਜੀਤ ਸਿੰਘ, ਪਵਨ ਕੁਮਾਰ, ਗੁਰਮੀਤ ਸਿੰਘ, ਕੁਸ਼ਲਵੀਰ ਸਿੰਘ, ਅਮਨਦੀਪ ਸਿੰਘ, ਸੋਨੂੰ ਸਿੰਗਲਾ, ਮੇਜਰ ਸਿੰਘ, ਹਰੀ ਰਾਮ, ਮੰਜੂ ਰਾਣੀ, ਸੁਰਜੀਤ ਕੌਰ, ਕਿਰਨਦੀਪ ਕੌਰ, ਅਨੂੰਪ੍ਰਿਯਾ ਤੇ ਮਹਿੰਦਰ ਪਾਲ ਕੌਰ ਆਦਿ ਅਧਿਆਪਕਾਂ ਨੇ ਵੀ ਵਿਚਾਰ ਚਰਚਾ ਵਿੱਚ ਭਾਗ ਲਿਆ। ਮਾਸਟਰ ਹਰੀ ਰਾਮ ਨੇ ਪ੍ਰੋਗਰਾਮ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ। ਪ੍ਰਹਿਲਾਦ ਸਿੰਘ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ।

**ਖੇਡ ਮੇਲੇ ਤੇ ਪ੍ਰੋਗਰਾਮ** : 15 ਜਨਵਰੀ 2008 ਨੂੰ ਗ੍ਰਾਮ ਪੰਚਾਇਤ ਮੰਗਵਾਲ ਵੱਲੋਂ ਕਰਵਾਏ ਖੇਡ ਮੇਲੇ ਤੇ ਮਾਸਟਰ ਪਰਮਵੇਦ, ਲੈਕਚਰਾਰ ਕ੍ਰਿਸ਼ਨ ਸਿੰਘ, ਮਾਸਟਰ ਸੁਰਜੀਤ ਸਿੰਘ ਭੱਠਲ ਤੇ ਪ੍ਰਹਿਲਾਦ ਸਿੰਘ ਤੇ ਆਧਾਰਿਤ ਤਰਕਸ਼ੀਲ ਟੀਮ ਵੱਲੋਂ ਪ੍ਰੋਗਰਾਮ ਪੇਸ਼ ਕੀਤਾ ਗਿਆ। ਸਰਪੰਚ ਬਚਿੱਤਰ ਸਿੰਘ ਨੇ ਸ਼ਮਾ ਰੌਸ਼ਨ ਕਰਕੇ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ। ਮੇਲੇ ਵਿੱਚ ਇਕੱਠੇ ਹੋਏ ਦਰਸ਼ਕਾਂ ਨੂੰ ਮਾਸਟਰ ਪਰਮਵੇਦ ਨੇ ਸੰਬੋਧਨ ਕੀਤਾ ਤੇ ਅੰਧਵਿਸ਼ਵਾਸ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਕ੍ਰਿਸ਼ਨ ਸਿੰਘ ਤੇ ਪ੍ਰਹਿਲਾਦ ਸਿੰਘ ਵੱਲੋਂ ਜਾਦੂ ਦੇ ਖੇਲ ਵਿਖਾਏ ਗਏ ਜਦਕਿ ਸੁਰਜੀਤ ਸਿੰਘ ਭੱਠਲ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਇਸ ਪ੍ਰੋਗਰਾਮ ਵਿੱਚ ਮਾਸਟਰ ਜਸਪਾਲ ਸਿੰਘ ਮੰਗਵਾਲ ਤੇ ਮਾਸਟਰ ਦਲਵੀਰ ਸਿੰਘ ਨੇ ਵੀ ਭਰਵਾਂ ਸਹਿਯੋਗ ਦਿੱਤਾ।

**ਨਰਿੰਦਰ ਸਿੰਘ ਸੰਗਰੂਰ ਇਕਾਈ**

**ਇਕਾਈ ਧੂਰੀ : ਮੀਮਸੇ ਦਾ ਨਾਟਕ ਮੇਲਾ** : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.), ਲੋਕ ਚੇਤਨਾ ਸੱਭਿਆਚਾਰਕ ਮੰਚ, ਜਮਹੂਰੀ ਕਿਸਾਨ ਸਭਾ ਤੇ ਪੰਜਾਬੀ ਸਾਹਿਤ ਸਭਾ (ਰਜਿ.) ਧੂਰੀ ਵੱਲੋਂ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਇਨਕਲਾਬੀ ਨਾਟਕ ਮੇਲਾ ਕਰਵਾਇਆ ਗਿਆ ਜਿਸ ਦੀ ਸ਼ੁਰੂਆਤ ਲੋਕ ਸੰਗੀਤ ਮੰਡਲੀ ਛਾਜਲੀ ਵੱਲੋਂ ਦੇਸ ਰਾਜ ਛਾਜਲੀ ਦੀ ਅਗਵਾਈ ਵਿੱਚ ਪੇਸ਼ ਕੀਤੇ ਗਏ ਗੀਤ ਸੰਗੀਤ ਨਾਲ ਹੋਈ। ਰਾਮ ਕੁਮਾਰ ਪਟਿਆਲਾ ਦੀ ਅਗਵਾਈ 'ਚ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਖ਼ੇਲ ਵਿਖਾਏ ਗਏ। ਰਜਿੰਦਰ ਰਾਜੂ ਵੱਲੋਂ ਤਲਵਾਰ ਨਿਗਲਣ ਵਾਲੇ ਦ੍ਰਿਸ਼ ਨੂੰ ਦਰਸ਼ਕਾਂ ਨੇ ਸਾਹ ਰੋਕ ਕੇ ਵੇਖਿਆ। ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਲੋਕ ਕਲਾ ਮੰਚ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਮੈਂ ਫਿਰ ਆਵਾਂਗਾ ਨਾਟਕ ਸਫ਼ਲਤਾ ਪੂਰਵਕ ਖੇਡਿਆ ਗਿਆ। ਟੀਮ ਵੱਲੋਂ ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫ਼ੀਆਂ ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ, ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਦੇ ਮੀਤ ਪ੍ਰਧਾਨ ਜਸਵਿੰਦਰ ਢੇਸੀ ਤੇ ਸਰਵ ਭਾਰਤ ਨੌਜਵਾਨ ਸਭਾ ਦੇ ਪ੍ਰਧਾਨ ਕਸ਼ਮੀਰ ਗਦੱਈਆਂ ਨੇ ਵੀ ਆਪਣੇ ਵਿਚਾਰ ਦਰਸ਼ਕਾਂ ਨਾਲ ਸਾਂਝੇ ਕੀਤੇ। ਨਾਰੰਗ ਸਿੰਘ ਭਵਾਨੀਗੜ੍ਹ ਤੇ ਨਿਰਮਲ ਸਿੰਘ ਨਿੰਮਾ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ ਜਦਕਿ ਗੁਰੂ ਨਾਨਕ ਸਕੂਲ ਮੀਮਸਾ ਵੱਲੋਂ ਧੀਆਂ ਬਾਰੇ ਗੀਤ ਪੇਸ਼ ਕੀਤਾ ਗਿਆ। ਮੇਲੇ ਦੌਰਾਨ ਕੀਤੇ ਗਏ ਸਨਮਾਨ ਸਮਾਰੋਹ ਵਿੱਚ ਸਕੂਲ ਲਾਇਬਰੇਰੀ ਬਣਾਉਣ ਵਾਲੇ ਅਮਰਨਾਥ ਦਵੇਸ਼ਰ (ਦਿੱਲੀ), ਸ਼੍ਰੀਮਤੀ ਮਹਿੰਦਰ ਕੌਰ ਡੀ.ਪੀ.ਈ.ਭੱਟੀਆ ਕਲਾਂ ਤੇ ਸ.ਪ.ਸ. ਬੱਗਾਂਵਾਲੀ ਦੀ ਵਿਦਿਆਰਥਣ ਜਿਸ ਨੇ ਸੁੰਦਰ ਲਿਖ਼ਤ ਵਿੱਚ ਪੰਜਾਬ ਭਰ 'ਚੋਂ ਪਹਿਲਾ ਸਥਾਨ ਹਾਸਲ ਕੀਤਾ ਦੇ ਨਾਲ-ਨਾਲ ਕੈਨੇਡਾ ਤੋਂ ਆਏ ਰੰਗ ਕਰਮੀਂ ਸ਼੍ਰੀ ਗੁਰਚਰਨ ਨੂੰ ਵਿਸ਼ੇਸ਼ ਰੂਪ 'ਚ ਸਨਮਾਨਿਤ ਕੀਤਾ ਗਿਆ। ਸਮਾਰੋਹ ਦੌਰਾਨ ਪ੍ਰੋ.ਜਗਮੋਹਨ ਸਿੰਘ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਦਾ ਸੱਦਾ ਦਿੱਤਾ। ਸਮਾਰੋਹ ਦੀ ਸਫ਼ਲਤਾ ਲਈ ਨਿਰੰਜਨ ਮੀਮਸਾ, ਮਾਸਟਰ ਅਮਰ ਸਿੰਘ ਮੀਮਸਾ, ਡਾ.ਮਹਿੰਦਰ ਸਿੰਘ ਚੀਮਾ, ਬਲਵਿੰਦਰ ਸਿੰਘ ਚੰਡੀਗੜ੍ਹ ਤੇ ਮਨਜੀਬ ਬਬਲੀ ਨੇ ਅਣਥੱਕ ਯਤਨ ਕੀਤੇ। ਦੇਰ ਰਾਤ ਤੱਕ ਚੱਲਣ ਵਾਲਾ ਇਹ ਮੇਲਾ ਦਰਸ਼ਕਾਂ ਦੇ ਮਨਾਂ ਤੇ ਡੂੰਘੀ ਛਾਪ ਛੱਡ ਗਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਮਾਸਟਰ ਸੁਖਦੇਵ ਧੂਰੀ ਨੇ ਨਿਭਾਈ।

**ਜ਼ੋਨ ਲੁਧਿਆਣਾ : ਜੋਤਿਸ਼ ਤੇ ਸੈਮੀਨਾਰ** : ਇਸ ਜ਼ੋਨ ਵੱਲੋਂ ਪੰਜਾਬੀ ਭਵਨ ਲੁਧਿਆਣਾ ਵਿਖੇ ਜੋਤਿਸ਼ ਝੂਠ ਬੋਲਦਾ ਹੈ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੀ ਸ਼ੁਰੂਆਤ ਮਨੋਜ ਮੋਨੂੰ ਤੇ ਹਰਚੰਦ ਥਰੀਕੇ ਵੱਲੋਂ ਵਿਖਾਏ ਗਏ ਜਾਦੂ ਦੇ ਖ਼ੇਲ ਨਾਲ ਕੀਤੀ ਗਈ। ਸੈਮੀਨਾਰ 'ਚ ਬੋਲਦਿਆਂ ਜ਼ੋਨ ਮੁਖੀ ਹਰਭਜਨ ਸਿੰਘ ਤੇ ਮੀਡੀਆ ਮੁਖੀ ਜਸਵੰਤ ਜੀਰਖ਼ ਨੇ ਜੋਤਿਸ਼ ਬਾਰੇ ਮੁਢਲੀ ਜਾਣਕਾਰੀ ਦਿੰਦਿਆਂ ਆਖਿਆ ਕਿ

ਜੋਤਿਸ਼ ਨੂੰ ਵਿਗਿਆਨ ਦੱਸ ਕੇ ਲੋਕਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ। ਤਰਕਸ਼ੀਲ ਆਗੂ ਸੁਰਜੀਤ ਦੌਧਰ ਨੇ ਜੋਤਿਸ਼ ਤੇ ਧੰਦੇ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਤੇ ਤੱਥਾਂ ਸਮੇਤ ਜੋਤਿਸ਼ ਦੇ ਫ਼ਰਾਡ ਨੂੰ ਸਿੱਧ ਕੀਤਾ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਦਲਬੀਰ ਕਟਾਣੀ, ਸੁਖਵਿੰਦਰ ਮਾਛੀਵਾੜਾ, ਮਾਸਟਰ ਮਹਿੰਦਰ ਖ਼ੰਨਾ ਧਰਮ ਸੂਜਾਪੁਰ ਤੇ ਸਿਕੰਦਰ ਸਿੰਘ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਸੈਮੀਨਾਰ ਦੌਰਾਨ ਅੰਧਵਿਸ਼ਵਾਸਾਂ ਖਿਲਾਫ਼ ਲੇਖਣੀ ਨੂੰ ਉਤਸ਼ਾਹਿਤ ਕਰਨ ਲਈ ਗੁਰਿੰਦਰ ਸਿੰਘ (ਅਜੀਤ) ਨੂੰ ਸਨਮਾਨਿਤ ਕੀਤਾ ਗਿਆ। ਪ੍ਰਿੰਸੀਪਲ ਇੰਦਰ ਸਿੰਘ ਘੱਗਾ ਨੇ ਗੁਰਬਾਣੀ ਦੇ ਆਧਾਰ ਤੇ ਜੋਤਿਸ਼ ਨੂੰ ਰੱਦ ਕੀਤਾ। ਮੈਡੀਕਲ ਖ਼ੋਜ ਕਾਰਜਾਂ ਲਈ ਆਪਣੇ ਸਰੀਰ ਤੇ ਅੰਗ ਭੇਂਟ ਕਰਨ ਵਾਲੇ ਸੁਖਵਿੰਦਰ ਜੜਤੋਲੀ ਤੇ ਗੁਰਮੇਲ ਸਿੰਘ ਦੇ ਪਰਿਵਾਰਾਂ ਨੂੰ ਵੀ ਸਨਮਾਨ ਚਿੰਨ੍ਹ ਭੇਂਟ ਕੀਤੇ ਗਏ। ਮਰਨ ਉਪਰੰਤ ਆਪਣਾ ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਵਾਲੇ ਸੰਤ ਸਿੰਘ ਰਣਜੋਧ ਸਿੰਘ ਉਜਾਗਰ ਸਿੰਘ ਤੇ ਸੁਰਜੀਤ ਸਲਾਣਾ ਨੂੰ ਵੀ ਸਨਮਾਨ ਪੱਤਰ ਦਿੱਤੇ ਗਏ। ਤਰਕਸ਼ੀਲ ਆਗੂ ਆਤਮਾ ਸਿੰਘ ਨੇ ਸੈਮੀਨਾਰ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ।

**ਸੁਖਦੇਵ ਧੂਰੀ**

**ਇਕਾਈ ਬਰੇਟਾ : ਸੈਮੀਨਾਰ :** ਇਸ ਇਕਾਈ ਵੱਲੋਂ ਇਨਕਲਾਬੀ ਕੇਂਦਰ ਤੇ ਮੈਡੀਕਲ ਪ੍ਰੈਕਟੀਸ਼ਨਰ ਦੇ ਸਹਿਯੋਗ ਨਾਲ ਵੈਦ ਦਰਸ਼ਨ ਕੁਮਾਰ ਬਰੇਟਾ ਤੇ ਗੁਰਬੰਤ ਸਿੰਘ ਦਿਆਲਪੁਰਾ ਦੀ ਬਰਸੀ ਤੇ 20 ਜਨਵਰੀ 2008 ਨੂੰ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਮੁੱਖ ਬੁਲਾਰੇ ਵਜੋਂ ਇਨਕਲਾਬੀ ਕੇਂਦਰ ਪੰਜਾਬ ਸੂਬਾ ਪ੍ਰਧਾਨ ਨਰਾਇਣ ਦੱਤ ਵਿਸ਼ੇਸ਼ ਰੂਪ ਵਿੱਚ ਸ਼ਾਮਲ ਹੋਏ। ਉਨ੍ਹਾਂ ਕਿਹਾ ਕਿ ਅੱਜ ਦੇ ਦੌਰ ਵਿੱਚ ਸਾਮਰਾਜੀ ਮੁਲਕਾਂ ਦੇ ਇਸ਼ਾਰੇ ਤੇ ਨਿੱਜੀਕਰਨ ਦੀਆਂ ਨੀਤੀਆਂ ਲਾਗੂ ਕੀਤੀਆਂ ਜਾ ਰਹੀਆਂ ਹਨ। ਸੈਮੀਨਾਰ ਦੀ ਸਫ਼ਲਤਾ ਲਈ ਅਮਨ ਕੁੱਲਰੀਆਂ, ਗੁਰਮੇਲ ਜਲਵੇੜਾ, ਤਾਰਾ ਚੰਦ ਬਰੇਟਾ, ਭੀਮ ਮੰਡੇਰ, ਕਰਮਜੀਤ ਬਹਾਦਰਪੁਰ, ਕਿਸਾਨ ਆਗੂ ਦਲਬਾਰ ਸਿੰਘ ਕਿਸ਼ਨਗੜ੍ਹ, ਕੁਲਵੰਤ ਸਿੰਘ ਕਿਸ਼ਨਗੜ੍ਹ, ਮਹਿੰਦਰ ਸਿੰਘ ਦਿਆਲਪੁਰਾ, ਰਾਮਫਲ ਸਿੰਘ ਚੱਕ ਅਲੀ ਸ਼ੇਰ, ਡਾ.ਕਰਮ ਸਿੰਘ ਬੋਹਾ, ਗਿਆਨ ਚੰਦ ਆਜ਼ਾ, ਜਸਵਿੰਦਰ ਸਰਦੂਲਗੜ੍ਹ, ਵੈਦ ਬਲਵੀਰ ਸਿੰਘ, ਡਾ.ਡਿਪਟੀ ਰਾਮ ਤੇ ਡਾ.ਪ੍ਰਗਟ ਸਿੰਘ ਨੇ ਵੀ ਭਰਵਾਂ ਸਹਿਯੋਗ ਦਿੱਤਾ। ਮੰਚ ਸੰਚਾਲਨ ਦੀ ਭੂਮਿਕਾ ਅਸ਼ਵਨੀ ਖੁਡਾਲ ਨੇ ਨਿਭਾਈ।

**ਅਮਨ ਕੁੱਲਰੀਆਂ।**

ਇਕਾਈ ਰੋਪੜ:

ਗ੍ਰਾਮ ਪੰਚਾਇਤ ਸਿੰਘਪੁਰਾ ਅਤੇ ਬਾਕਰਪੁਰ ਦੇ ਸਹਿਯੋਗ ਨਾਲ ਪਿੰਡ ਸਿੰਘਪੁਰਾ ਅਤੇ ਬਾਕਰਪੁਰ ਵਿਖੇ ਦੋ ਤਰਕਸ਼ੀਲ ਮੇਲੇ ਕਰਵਾਏ ਗਏ। ਇਨ੍ਹਾਂ ਮੇਲਿਆਂ 'ਚ ਲੋਕ ਚੇਤਨਾ ਮੰਚ, ਚਮਕੌਰ ਸਾਹਿਬ ਵਲੋਂ ਮਲਕੀਤ ਰੌਣੀ ਦੀ ਨਿਰਦੇਸ਼ਨਾ ਹੇਠ ਨਾਟਕ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਜਗਤਰਨ ਖੰਟ ਅਤੇ ਜਸਵੀਰ ਉੱਚਾ ਪਿੰਡ ਦੀ ਟੀਮ ਵੱਲੋਂ ਹੱਥ ਦੀ ਸਫਾਈ ਦੇ ਟ੍ਰਿਕ ਪੇਸ਼ ਕੀਤੇ ਗਏ। ਇਸ ਵਿਚ ਰਾਜੇਸ਼ ਸਹੋੜਾ ਅਤੇ ਅਮਨਦੀਪ ਡੂਮਛੇੜੀ ਨੇ ਸਾਥ ਦਿੱਤਾ। ਅੱਖਾਂ ਤੇ ਪੱਟੀ ਬੰਨ ਕੇ ਮੋਟਰਸਾਈਕਲ ਚਲਾਉਣ ਵਾਲਿਆਂ ਵਿੱਚ ਡਾ.ਓਮ ਪ੍ਰਕਾਸ਼ ਕੋਟਲੀ, ਖਮਿੰਦਰ ਸਿੰਘਪੁਰਾ ਤੇ ਜਸਵੀਰ ਉੱਚਾ ਪਿੰਡ ਨੇ ਭੂਮਿਕਾ ਨਿਭਾਈ। ਡਾ.ਸੰਦੀਪ ਸਿੰਘ ਬੱਸੀ ਪਠਾਣਾਂ, ਬਲਦੇਵ ਜਲਾਲ ਸਰਹਿੰਦ, ਜਰਨੈਲ ਕ੍ਰਾਂਤੀ ਮੁਹਾਲੀ ਤੇ ਪਵਨ ਕੁਮਾਰ ਰੱਤੋਂ ਮੁੱਖ ਬੁਲਾਰੇ ਸਨ। ਸਟੇਜ ਸੰਚਾਲਨ ਅਜੀਤ ਪ੍ਰਦੇਸੀ ਰੋਪੜ ਅਤੇ ਅਸ਼ੋਕ ਕੁਮਾਰ ਰੋਪੜ ਨੇ ਕੀਤਾ। ਇਨ੍ਹਾਂ ਪ੍ਰੋਗਰਾਮਾਂ ਵਿਚ ਹੋਰਨਾਂ ਤੋਂ ਇਲਾਵਾ ਅਮਰਦੀਪ, ਸਲਿੰਦਰ ਮੁਹਾਲੀ, ਮਾ.ਪ੍ਰੀਤਮ ਕੁਮਾਰ, ਜਸਵਿੰਦਰ ਸਿੰਘ ਬਾਕਰਪੁਰ, ਸਤਪਾਲ ਸਿੰਘ, ਸੇਵਾ ਸਿੰਘ, ਗੁਰਮੀਤ ਸਿੰਘ, ਪ੍ਰੇਮ ਸ਼ਤਾਬਗੜ੍ਹ, ਹਰਵਿੰਦਰ ਦਪਰੀਆਂ, ਹਰਬੰਸ ਕੁਰਾਲੀ, ਹਰਭਜਨ ਬਾਕਰਪੁਰ ਅਤੇ ਜਗਦੀਸ਼ ਸਿੰਘ ਪੰਚ ਨੇ ਸਾਥ ਦਿੱਤਾ।

**ਖਮਿੰਦਰ ਸਿੰਘਪੁਰਾ**

**ਇਕਾਈ ਦੀਵਾਨਾ:**

ਇਸ ਇਕਾਈ ਵੱਲੋਂ ਮਿਤੀ 27 ਜਨਵਰੀ, 2008 ਨੂੰ ਇੱਕ ਵੱਡਾ ਸੈਮੀਨਾਰ ਕਰਵਾਇਆ ਗਿਆ। ਇਹ ਸੈਮੀਨਾਰ ਵਿੱਚ ਪਹਿਲਾ ਵਿਸ਼ਾ "ਸਭਿਆਚਾਰ ਬਨਾਮ ਲੱਚਰ ਸਭਿਆਚਾਰ" ਸੀ ਜਿਸ ਦੇ ਮੁੱਖ ਬੁਲਾਰੇ ਮਾਸਟਰ ਅਤਰਜੀਤ ਬਠਿੰਡਾ ਅਤੇ ਕੰਵਲਜੀਤ ਖੰਨਾ ਸਨ। ਦੂਜਾ ਵਿਸ਼ਾ ਸ਼ਹੀਦੇ-ਆਜ਼ਮ ਭਗਤ ਸਿੰਘ ਦੀ ਵਿਚਾਰਧਾਰਾ ਦੀ ਅਜੋਕੇ ਸਮੇਂ ਵਿੱਚ ਲੋੜ ਕਿਉਂ? ਸੀ। ਦੋਨਾਂ ਵਿਸ਼ਿਆਂ ਤੇ ਵਿਸਥਾਰਪੂਰਵਕ ਚਾਨਣਾ ਪਾਇਆ ਗਿਆ। ਸੁਸਾਇਟੀ ਦੇ ਕੰਮ ਢੰਗ ਬਾਰੇ ਸੂਬਾ ਕਮੇਟੀ ਮੈਂਬਰ ਬਲਬੀਰ ਚੰਦ ਲੌਂਗੋਵਾਲ ਨੇ ਵਿਚਾਰ ਸਾਂਝੇ ਕੀਤੇ।

ਸਾਥੀ ਅਤਰਜੀਤ ਨੇ ਬੋਲਦਿਆਂ ਕਿਹਾ ਕਿ ਅਜੋਕੇ ਗੀਤਕਾਰਾਂ ਤੇ ਗਾਇਕਾਂ ਨੇ ਸ਼ਰਮ ਹਯਾ ਬਿਲਕੁਲ ਲਾਹ ਕੇ ਰੱਖ ਦਿੱਤੀ ਹੈ। ਨੌਜਵਾਨ ਮੁੰਡੇ-ਕੁੜੀਆਂ ਨੂੰ ਇਹ ਗੱਲ ਜਚਾਈ ਜਾ ਰਹੀ ਹੈ ਕਿ ਤੁਸੀਂ ਇਕ ਦੂਜੇ ਨੂੰ ਸਿਰਫ ਪਿਆਰ-ਇਸ਼ਕ ਹੀ ਕਰਨਾ ਹੈ, ਹੋਰ ਤੁਹਾਡਾ ਕੋਈ ਕੰਮ ਨਹੀਂ। ਸਾਥੀ ਕੰਵਲਜੀਤ ਖੰਨਾ ਨੇ ਸ਼ਹੀਦੇ-ਆਜ਼ਮ ਭਗਤ ਸਿੰਘ ਬਾਰੇ ਗੱਲ ਕਰਦਿਆਂ ਕਿਹਾ ਕਿ ਉਹ ਮਹਾਨ ਸ਼ਹੀਦ ਸਿਰਫ ਬੰਬਾਂ-ਪਸਤੌਲਾਂ ਵਾਲਾ ਹੀ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ ਜਦ ਕਿ ਉਹ ਉਸ ਸਮੇਂ ਦਾ ਬਹੁਤ ਵੱਡਾ ਚਿੰਤਕ ਸੀ। ਉਸ ਨੇ ਸਮਾਜ ਨੂੰ ਬਹੁਤ ਹੀ ਬਰੀਕੀ ਨਾਲ ਸਮਝਿਆ। ਅੱਜ ਦੇ ਨੌਜਵਾਨਾਂ ਨੂੰ ਉਸ ਦੀਆਂ ਲਿਖਤਾਂ ਦਾ ਅਧਿਐਨ ਕਰਨਾ ਚਾਹੀਦਾ ਹੈ। ਉਸ ਦੀਆਂ ਲਿਖਤਾਂ ਪੜ੍ਹਨ ਤੋਂ ਹੀ ਪਤਾ ਲੱਗਦਾ ਹੈ ਕਿ ਭਗਤ ਸਿੰਘ ਦੀ ਵਿਚਾਰਧਾਰਾ ਕੀ ਸੀ ਅਤੇ ਅੱਜ ਉਸ ਦੀ ਕੀ ਲੋੜ ਹੈ? ਇਸ ਤੋਂ ਇਲਾਵਾ ਅਜਮੇਰ ਆਕਲੀਆ ਨੇ ਗੀਤ ਪੇਸ਼ ਕੀਤੇ। ਮੰਚ ਸੰਚਾਲਨ ਪ੍ਰਸਿੱਧ ਰੰਗਕਰਮੀ ਹਰਵਿੰਦਰ ਦੀਵਾਨਾ ਨੇ ਕੀਤਾ। ਇਸ ਤੋਂ ਇਲਾਵਾ ਵਿਚਾਰ-ਚਰਚਾ ਵਿਚ ਗੁਰਮੇਲ ਬੌਡੇ ਨੇ ਵੀ ਆਪਣੇ ਵਿਚਾਰ ਸਾਂਝੇ ਕੀਤੇ। ਇਕਾਈ ਦੀਵਾਨਾ ਵਲੋਂ ਮਾ.ਅਤਰਜੀਤ, ਕੰਵਲਜੀਤ ਖੰਨਾ, ਬਲਬੀਰ ਚੰਦ ਲੌਂਗੋਵਾਲ, ਗੁਰਮੇਲ ਬੌਡੇ ਅਤੇ ਅਜਮੇਰ ਆਕਲੀਆ ਦਾ ਸਨਮਾਨ ਵੀ ਕੀਤਾ ਗਿਆ। ਸਨਮਾਨ ਕਰਨ ਦੀ ਰਸਮ ਇਕਾਈ ਦੇ ਜਥੇਬੰਦਕ ਮੁਖੀ ਗੁਰਮੇਲ ਸਿੰਘ, ਡਾ.ਹਰਬੰਸ ਸਿੰਘ ਜੇਠੂਕੇ, ਪਰਮਜੀਤ ਦੀਵਾਨਾ, ਰਣਜੀਤ ਸਿੰਘ ਸਾਬਕਾ ਸਰਪੰਚ, ਕਾਮਰੇਡ ਨਛੱਤਰ ਸਿੰਘ ਨੇ ਨਿਭਾਈ।

**ਪਰਮਜੀਤ ਦੀਵਾਨਾ**

**ਇਕਾਈ ਬਠਿੰਡਾ:**



**ਮ੍ਰਿਤਕ ਦੇਹ ਮੈਡੀਕਲ ਕਾਲਜ ਨੂੰ ਸੌਂਪੀ :** ਜੱਦੀ ਪਿੰਡ ਰਾਮਸਰਾ ਦੇ ਤੇ ਹੁਣ ਆਪਣੇ ਪੁੱਤਰ (ਏ.ਐਸ.ਆਈ.ਪੰਜਾਬ ਪੁਲਿਸ) ਸ੍ਰ.ਮੇਜਰ ਸਿੰਘ ਕੋਲ ਪਿੰਡ ਮਨਾਣਾ ਰਹਿੰਦੇ ਬਾਪੂ ਸ਼ੇਰ ਸਿੰਘ ਰਾਮਸਰਾ ਦਾ ਉਨ੍ਹਾਂ ਦੀ ਅੰਤਿਮ ਇੱਛਾ ਮੁਤਾਬਕ ਪਰਿਵਾਰ ਦੇ ਭਰਪੂਰ ਸਹਿਯੋਗ ਸਦਕਾ ਸੁਸਾਇਟੀ ਵੱਲੋਂ ਮ੍ਰਿਤਕ ਸਰੀਰ ਆਦੇਸ਼ ਹਸਪਤਾਲ ਅਤੇ ਮੈਡੀਕਲ ਕਾਲਜ ਭੁੱਚੋ ਨੂੰ ਦਿੱਤਾ ਗਿਆ। ਬਾਬਾ ਜੀ ਨੂੰ ਇਹ ਪ੍ਰੇਰਨਾ ਪਿੰਡ ਮਛਾਣੇ ਕੁੱਝ ਸਾਲ ਪਹਿਲਾਂ ਸ੍ਰੀ.ਅਜਮੇਰ ਸਿੰਘ ਮਛਾਣਾ ਪਿਤਾ ਗਿਆਨ ਸਿੰਘ ਮਾਸਟਰ, ਤਰਕਸ਼ੀਲ ਆਗੂ, ਬਠਿੰਡਾ ਇਕਾਈ, ਦੀ ਖੋਜ ਕਾਰਜਾਂ ਲਈ ਦਿੱਤੀ ਮ੍ਰਿਤਕ ਦੇਹ ਤੋਂ ਮਿਲੀ ਸੀ।

2. ਲੋਹੜੀ ਦੇ ਮਾਘੀ ਮੇਲੇ ਤੇ ਇਲਾਕੇ ਦੇ ਇਤਿਹਾਸਕ ਪਿੰਡ ਜੱਸੀ ਬਾਗ ਵਾਲੀ 'ਚ ਭਰਦੇ ਮੇਲੇ ਤੇ ਹਰ ਸਾਲ ਦੀ ਤਰ੍ਹਾਂ ਸਟੇਜ ਲਾ ਕੇ ਹੱਥ ਦੀ ਸਫਾਈ ਦੇ ਟ੍ਰਿਕ ਦਿਖਾਏ ਗਏ ਅਤੇ ਵਿਗਿਆਨਕ ਵਿਚਾਰ ਵੱਡੀ ਗਿਣਤੀ ਵਿੱਚ ਸ਼ਾਮਲ ਲੋਕਾਂ ਨਾਲ ਸਾਂਝੇ ਕੀਤੇ ਗਏ। ਕਿਤਾਬਾਂ/ਕੈਸਟਾਂ, ਸੀ.ਡੀਆਂ, ਕੈਲੰਡਰਾਂ, ਪੋਸਟਰਾਂ ਦੀਆਂ ਸਟਾਲਾਂ ਤੇ ਪ੍ਰਦਰਸ਼ਨੀ ਲਗਾਈ ਗਈ। ਪ੍ਰਬੰਧ ਮਾਸਟਰ ਗਿਆਨ ਸਿੰਘ, ਬਲਵੀਰ ਸਿੰਘ ਅਤੇ ਮਾ.ਰਣਧੀਰ ਸਿੰਘ ਜੱਸੀ ਹੁਰਾਂ ਕੀਤਾ। ਹੱਥ ਦੀ ਸਫਾਈ ਦੇ ਟ੍ਰਿਕ ਕੁਲਵੰਤ ਸਿੰਘ, ਸੁਰਿੰਦਰ ਤੇ ਵਿਜੇ ਕੁਮਾਰ ਨੇ ਦਿਖਾਏ। ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਨੇ ਵਿਚਾਰ ਰੱਖੇ।

3. 26 ਜਨਵਰੀ ਗਣਤੰਤਰ ਦਿਵਸ ਮੌਕੇ ਜ਼ਿਲਾ ਪ੍ਰਸ਼ਾਸ਼ਨ ਵਲੋਂ ਖੇਡ ਸਟੇਡੀਅਮ ਬਠਿੰਡਾ ਵਿਖੇ ਕੀਤੇ ਜਾਂਦੇ ਸਮਾਗਮ ਵਿਚ ਹਰ ਵਾਰ ਦੀ ਤਰ੍ਹਾਂ ਇੱਕ ਤਰਕਸ਼ੀਲ ਝਾਕੀ ਕੱਢੀ ਗਈ ਜਿਸ ਵਿਚ ਵੱਖ-ਵੱਖ ਤਰ੍ਹਾਂ ਦੇ ਡੇਰਿਆਂ ਦੇ ਸਾਧਾਂ ਵਲੋਂ ਪਿੰਡਾਂ ਦੇ ਨੌਜਵਾਨਾਂ ਨੂੰ ਭੰਗ/ਸੁੱਖਾ, ਚਰਸ ਅਤੇ ਸੁਲਫ਼ੇ ਵਰਗੇ ਨਸ਼ਿਆਂ ਦੀ ਚਾਟ ਤੇ ਲਾ ਕੇ ਉਨ੍ਹਾਂ ਦੀ ਜ਼ਿੰਦਗੀ ਬਰਬਾਦ ਕਰਦੇ ਵਿਖਾਇਆ ਗਿਆ। ਝਾਕੀ ਵਿਚ ਸ਼ਬਦ ਚੌਕੀ ਲਾਉਣ ਵਾਲੇ ਚੇਲਿਆਂ-ਬਾਬਿਆਂ ਦੀ ਅਖੌਤੀ ਵਿਅੰਗ-ਮਈ ਮਹਿਮਾ ਗਾ ਰਹੇ ਸਨ ਕਿ ਬਾਬੇ ਲੋਕ 'ਤੇ ਕੈਸਾ ਉਪਕਾਰ ਕਰਦੇ ਹਨ। ਜ਼ਿਲਾ ਪ੍ਰਸ਼ਾਸ਼ਨ ਵੱਲੋਂ ਇਸ ਝਾਕੀ ਨੂੰ ਦੂਸਰੇ ਸਥਾਨ 'ਤੇ ਚੁਣਕੇ ਸਨਮਾਨਿਤ ਕੀਤਾ ਗਿਆ।

4. ਸ਼ਹੀਦ ਭਗਤ ਸਿੰਘ ਸਭਿਆਚਾਰਕ ਵਿਕਾਸ ਮੰਚ, ਸਰਦਾਰਗੜ੍ਹ ਵੱਲੋਂ ਕਰਵਾਏ ਗਏ ਸ਼ਹੀਦ ਭਗਤ ਸਿੰਘ ਯਾਦਗਾਰੀ ਨਾਟਕ ਮੇਲੇ ਤੇ ਸੁਸਾਇਟੀ ਵੱਲੋਂ ਹੱਥ ਦੀ ਸਫਾਈ ਦੇ ਟ੍ਰਿਕ, ਪੋਸਟਰ ਚਿੱਤਰ ਤੇ ਬੈਨਰ ਪ੍ਰਦਰਸ਼ਨੀ ਤੋਂ ਇਲਾਵਾ ਕਿਤਾਬਾਂ, ਸੀ.ਡੀਆਂ, ਸ਼ਹੀਦਾਂ ਦੇ ਕਲੰਡਰਾਂ ਦੀ ਸਟਾਲ ਲਾਈ ਗਈ। ਸਟੇਜ ਸੰਚਾਲਨ ਰਾਮ ਸਿੰਘ ਨਿਰਮਾਣ ਤੇ ਪ੍ਰਬੰਧ ਦੀ ਮੁੱਖ ਭੂਮਿਕਾ ਮਾ.ਜੋਗਿੰਦਰ ਸਿੰਘ ਨੇ ਨਿਭਾਈ।

5. ਪਿੰਡ ਪੂਹਲੀ ਵਿਖੇ ਬਾਬਾ ਜੀਵਨ ਸਿੰਘ ਯੂਥ ਕਲੱਬ ਦੇ ਸਹਿਯੋਗ ਨਾਲ ਤਰਕਸ਼ਲ ਮੇਲਾ ਕਰਵਾਇਆ ਗਿਆ। ਇਸ ਵਿਚ ਸੈਮੂਅਲ ਜੌਹਨ ਦੀ ਨਾਟਕ ਟੀਮ ਵਲੋਂ ਤਰਕਸ਼ੀਲ ਨਾਟਕ "ਬਾਲ ਭਗਵਾਨ" ਅਤੇ "ਨਸ਼ਿਆਂ" ਵਿਰੋਧੀ ਨਾਟਕ ਖੇਡੇ ਗਏ। ਹੱਥ ਦੀ ਸਫਾਈ ਦੇ ਟ੍ਰਿਕ ਵੀ ਵਿਖਾਏ ਗਏ। ਤਰਕਸ਼ੀਲ ਸਾਹਿਤ ਤੇ ਕੈਸਿਟਾਂ, ਕਲੰਡਰਾਂ ਦੀਆਂ ਸਟਾਲਾਂ ਤੇ ਪ੍ਰਦਰਸ਼ਨੀ ਲਾਈ ਗਈ। ਸ੍ਰੀ ਰਣਜੀਤ ਸਿੰਘ ਨੇ ਹਾਜ਼ਰ ਵੱਡੀ ਗਿਣਤੀ ਦਰਸ਼ਕਾਂ ਨੂੰ ਸੰਬੋਧਨ ਕਰਦਿਆਂ ਸੁਸਾਇਟੀ ਦੇ ਮਿਸ਼ਨ ਬਾਰੇ ਚਾਨਣਾ ਪਾਇਆ।

**ਰਾਮ ਸਿੰਘ ਨਿਰਮਾਣ ਚੁੱਘੇ ਕਲਾਂ**

## ਗੋਲਕ ਦੀ ਭਾਨ ਤੋਂ ਬਣ ਰਹੇ ਹਨ ਬਲੇਡ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੂਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਸੱਚਖੰਡ ਸ੍ਰੀ ਹਰਮੰਦਿਰ ਸਾਹਿਬ ਦੇ ਕੰਪਲੈਕਸ ਵਿੱਚ ਲੱਗੀਆਂ ਗੋਲਕਾਂ ਵਿੱਚੋਂ ਔਸਤਨ 40 ਕਰੋੜ ਰੁਪਏ ਸਲਾਨਾ ਨਿਕਲਦੇ ਹਨ ਜਦ ਕਿ ਬਾਕੀ ਦੇ ਸੈਕਸ਼ਨ 85 ਅਧੀਨ ਆਉਂਦੇ ਗੁਰਦੁਆਰਿਆਂ ਦੀਆਂ ਗੋਲਕਾਂ ਵੀ ਘੱਟ ਘੱਟ 10 ਕਰੋੜ ਤੋਂ ਘੱਟ ਨਹੀਂ ਹੁੰਦੀਆਂ। ਇਕੱਲੇ ਗੋਲਕਾਂ ਦੀ ਆਮਦਨ ਹੀ ਸ਼੍ਰੋਮਣੀ ਕਮੇਟੀ ਨੂੰ 50 ਕਰੋੜ ਦੇ ਕਰੀਬ ਬਣਦੀ ਹੈ। ਇਸ 50 ਕਰੋੜ ਵਿੱਚੋਂ ਕਾਫੀ ਹਿੱਸਾ ਭਾਨ ਦੇ ਰੂਪ ਵਿੱਚ ਵੱਖ ਵੱਖ ਗੁਰਦੁਆਰਿਆਂ ਵਿੱਚ ਸੰਗਤਾਂ ਵੱਲੋਂ ਭੇਂਟ ਕੀਤਾ ਜਾਂਦਾ ਹੈ। ਇਸ ਭਾਨ ਦੀ ਗਿਣਤੀ ਕਰਕੇ ਵੱਖ ਵੱਖ ਗੁੱਥੀਆਂ ਭਰ ਦਿੱਤੀਆਂ ਜਾਂਦੀਆਂ ਹਨ ਤਾਂ ਇਨ੍ਹਾਂ ਗੁੱਥੀਆਂ 'ਚੋਂ ਵਜ਼ਨ ਦੇ ਹਿਸਾਬ ਨਾਲ ਦੁੱਪੜ ਰੁਪਏ ਭਰੇ ਜਾਂਦੇ ਹਨ। ਕੜਾਹ ਪ੍ਰਸ਼ਾਦਿ ਦੀਆਂ ਪਰਚੀਆਂ ਕੱਟਣ ਵਾਲੇ ਕਲਰਕਾਂ ਨੂੰ ਜਦੋਂ ਇਹ ਗੁੱਥੀਆਂ ਦਿੱਤੀਆਂ ਜਾਂਦੀਆਂ ਹਨ ਤਾਂ ਉਹਨਾਂ ਵਿੱਚ 200 ਰੁਪਏ ਤੋਂ ਲੈ ਕੇ 500 ਰੁਪਏ ਦੇ ਮੁੱਲ ਦੇ ਸਿੱਕੇ ਹੁੰਦੇ ਹਨ। ਸ਼੍ਰੋਮਣੀ ਕਮੇਟੀ ਦੇ ਖਜ਼ਾਨੇ ਵਿੱਚ ਪੁੱਜਣ ਵਾਲੀ ਰਕਮ ਵਿੱਚੋਂ ਹਰ ਸਾਲ 20 ਕਰੋੜ ਰੁਪਏ ਤੋਂ ਵਧੇਰੇ ਭਾਨ ਦੇ ਰੂਪ ਵਿੱਚ ਹੁੰਦੇ ਹਨ। ਸੂਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਭਾਨ ਦਾ ਵੱਡਾ ਹਿੱਸਾ ਸ਼੍ਰੋਮਣੀ ਕਮੇਟੀ ਦੇ ਕੁਝ ਅਧਿਕਾਰੀਆਂ ਵਲੋਂ ਕਥਿਤ ਤੌਰ ਤੇ ਸਮਗਲ ਕੀਤਾ ਜਾਂਦਾ ਹੈ ਤੇ ਇਹ ਅਧਿਕਾਰੀ 1000 ਰੁਪਏ ਦੀ ਭਾਨ ਪਿੱਛੇ 50 ਰੁਪਏ ਜਾਂ ਇਸ ਤੋਂ ਵਧੇਰੇ ਰਕਮ ਵਸੂਲ ਕਰਕੇ ਵਪਾਰੀਆਂ ਨੂੰ ਦੇ ਦਿੰਦੇ ਹਨ। ਭਾਨ ਦੀ ਅਦਾਇਗੀ ਕਰਨ ਸਮੇਂ ਲਏ ਗਏ ਕਮਿਸ਼ਨ ਦਾ ਕੋਈ ਰਿਕਾਰਡ ਨਹੀਂ ਰੱਖਿਆ ਜਾਂਦਾ ਸਗੋਂ ਇਹ ਕਮਿਸ਼ਨ ਸਬੰਧਿਤ ਮੁਲਾਜ਼ਮਾਂ ਦੀਆਂ ਜੇਬਾਂ ਦਾ ਸਿੱਧੇ ਰੂਪ ਵਿੱਚ ਸ਼ਿੰਗਾਰ ਬਣਦਾ ਹੈ। ਸ਼੍ਰੋਮਣੀ ਕਮੇਟੀ ਦੇ ਇੱਕ ਅਧਿਕਾਰੀ ਨੇ ਆਪਣਾ ਨਾਮ ਗੁਪਤ ਰੱਖਣ ਦੀ ਸ਼ਰਤ 'ਤੇ ਇਹ ਦੱਸਿਆ ਕਿ ਹਰ ਮਹੀਨੇ ਇਹਨਾਂ ਮੁਲਾਜ਼ਮਾਂ ਨੂੰ ਡੇਢ ਲੱਖ ਰੁਪਏ ਦੇ ਕਰੀਬ ਕਮਿਸ਼ਨ ਦੇ ਰੂਪ ਵਿੱਚ ਮਿਲਦੇ ਹਨ। ਜਿਹੜੇ ਸਾਲ ਦੇ 18 ਲੱਖ ਰੁਪਏ ਬਣਦੇ ਹਨ। ਸੂਤਰਾਂ ਅਨੁਸਾਰ ਇਹ ਭਾਨ ਸਿੱਧਈ ਲੁਧਿਆਨੇ ਦੀਆਂ ਫੈਕਟਰੀਆਂ ਵਿੱਚ ਪੁੱਜਦੀ ਹੈ ਜਿੱਥੋਂ ਭਾਨ ਨੂੰ ਭੱਠੀ ਵਿੱਚ ਢਾਲ ਕੇ ਬਲੇਡ ਬਣਾਏ ਜਾਂਦੇ ਹਨ। 1 ਰੁਪਏ ਵਿੱਚੋਂ 3 ਤੋਂ 4 ਬਲੇਡ ਤਿਆਰ ਕੀਤੇ ਜਾਂਦੇ ਹਨ ਜਿਹੜੇ ਮਾਰਕੀਟ ਵਿੱਚ ਜਾ ਕੇ 10 ਰੁਪਏ ਦੇ ਹਿਸਾਬ ਨਾਲ ਮਿਲਦੇ ਹਨ। ਇਸ ਗੋਰਖ ਧੰਦੇ ਵਿੱਚੋਂ ਸ਼੍ਰੋਮਣੀ ਕਮੇਟੀ ਮੁਲਾਜਮਾਂ ਤੋਂ ਇਲਾਵਾ ਪੰਜਾਬ ਸਰਕਾਰ ਦਾ ਇੱਕ ਮੰਤਰੀ ਵੀ ਸ਼ਾਮਿਲ ਦੱਸਿਆ ਜਾਂਦਾ ਹੈ।

ਜਸਬੀਰ ਸਿੰਘ, ਅੰਮ੍ਰਿਤਸਰ (ਨਵਾਂ ਜ਼ਮਾਨਾ)

ਮਨੁੱਖ ਕੋਲ ਬੁੱਧੀ ਵਰਗੀ ਬਹੁਮੁੱਲੀ ਦਾਤ ਹੈ ਪ੍ਰੰਤੂ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਉਹ ਆਪਣੇ ਦਿਮਾਗ ਦੀ ਇਸ ਯੋਗਤਾ ਨੂੰ ਵਰਤਨ ਲਈ ਰੁਚੀ ਨਹੀਂ ਰੱਖਦਾ। ਉਹ ਬੁੱਧੀ ਨਾਲੋਂ ਵਿਸ਼ਵਾਸ ਨੂੰ ਮਹੱਤਤਾ ਦਿੰਦਾ ਹੈ। *ਸਾਈਂ ਪਰਾਂਜਪੇ*

## ਸਹਾਇਤਾ

### ਸੂਬਾ ਕਮੇਟੀ ਲਈ ਸਹਾਇਤਾ

ਲਵਕੇਸ਼ ਪ੍ਰਾਸ਼ਰ 7500/-
(ਕੌਮੀ ਪ੍ਰਧਾਨ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬ੍ਰਿਟੇਨ)
(ਭਤੀਜੇ ਅੰਕੁਸ਼ ਦੇ ਵਿਆਹ ਦੀ ਖੁਸ਼ੀ ਵਿੱਚ)
ਰਾਜ ਕੁਮਾਰ ਜਥੇਬੰਦਕ ਮੁਖ਼ੀ, ਇਕਾਈ ਸਮਾਣਾ 1000/-
(ਆਪਣੇ ਪਿਤਾ ਦੀ ਯਾਦ ਵਿੱਚ)

**ਜ਼ੋਨ ਸਹਾਇਤਾ :**
ਰਾਜ ਕੁਮਾਰ ਸਮਾਣਾ, ਜ਼ੋਨ ਸਮਾਣਾ ਲਈ : 1000/-

**ਇਕਾਈ ਸਹਾਇਤਾ :**
ਰਾਜ ਕੁਮਾਰ ਸਮਾਣਾ, ਪਟਿਆਲਾ ਇਕਾਈ ਲਈ 1000/-

**ਸੁਨਾਮ ਇਕਾਈ ਲਈ :**
1. ਪਵਨ ਕੁਮਾਰ ਛਾਜਲਾ 2100/-
(ਬੇਟੀ ਨਵਦੀਪ ਦੀ ਇੰਜ. ਦੀਪਕ ਸ਼ਰਮਾ ਨਾਲ ਸ਼ਾਦੀ ਦੀ ਖੁਸ਼ੀ 'ਚ)
2. ਸ਼੍ਰੀ ਲਵਕੇਸ਼ ਪ੍ਰਾਸ਼ਰ, ਬਿਟ੍ਰੇਨ 2000/-
3. ਐਡਵੋਕੇਟ ਬਲਦੇਵ ਕ੍ਰਿਸ਼ਨ ਧਰਮਗੜ੍ਹ (ਸੁਨਾਮ) 1000/-
4. ਹਰਪ੍ਰੀਤ ਸਿੰਘ ਪੁੱਤਰ ਹਰੀ ਸਿੰਘ 1000/-
ਕੁਲਾਰ ਖ਼ੁਰਦ (ਸੁਨਾਮ)

**ਬਰਗਾੜੀ ਇਕਾਈ ਲਈ:** 1000/-
1.ਰਾਜਕੁਮਾਰ ਸਮਾਣਾ(ਪਿਤਾ ਪ੍ਰਕਾਸ਼ ਚੰਦ ਦੀ ਯਾਦ 'ਚ)

**ਇਕਾਈ ਅਬੋਹਰ ਲਈ :** 400/-
(ਕਾਮਰੇਡ ਬਾਬਾ ਦੁੱਲਾ ਸਿੰਘ ਦਾਨੇਵਾਲਾ ਦੀ ਯਾਦ ਵਿੱਚ ਉਨ੍ਹਾਂ ਦੇ ਪਰਿਵਾਰ ਵੱਲੋਂ)

**ਇਕਾਈ ਜਗਰਾਉਂ ਲਈ:**
ਸਰੂਪ ਸਿੰਘ ਪੁੱਤਰ ਸ੍ਰੀ ਸੁੰਦਰ ਸਿੰਘ, ਪਿੰਡ ਸ਼ੇਖਦੌਲਤ 5000/-
ਮਾ.ਪੂਰਨ ਸਿੰਘ ਕਾਉਂਕੇ
(ਆਪਣੀ ਮਾਤਾ ਕਰਤਾਰ ਕੌਰ ਦੀ ਯਾਦ 'ਚ) 1000/-
.ਮਾ. ਰਮੇਸ਼ ਕੁਮਾਰ
(ਆਪਣੀ ਮਾਤਾ ਲਾਜਵੰਤੀ ਦੀ ਯਾਦ ਵਿੱਚ) 500/-

**ਇਕਾਈ ਬਠਿੰਡਾ ਲਈ:**
ਸ੍ਰੀ ਦਰਸ਼ਨ ਸਿੰਘ ਪੀ.ਟੀ.ਆਈ. ਟੀਚਰ
(ਆਪਣੀ ਸੇਵਾ-ਮੁਕਤੀ 'ਤੇ) 500/-

**ਇਕਾਈ ਜ਼ੀਰਾ ਲਈ:**
1. ਮ੍ਰਿਤਕ ਦੇਹ ਖੋਜਾਂ ਲਈ ਦੇਣ ਵਾਲੇ ਗੁਰਨਾਮ ਸਿੰਘ ਦੇ ਪੋਤਰੇ ਇੰਦਰਜੀਤ ਇੱਟਾਂ ਵਾਲੀ ਵੱਲੋਂ ਸ਼ਰਧਾਂਜਲੀ ਸਮਾਗਮ 'ਤੇ 1500

**ਇਕਾਈ ਮੋਹਾਲੀ ਲਈ :**
ਜਸਵੀਰ ਸਿੰਘ ਫੇਜ਼-2 ਮੋਹਾਲੀ 500/-
(ਆਪਣੀ ਬੇਟੀ ਬਲਜੀਤ ਕੌਰ ਦੀ ਸ਼ਾਦੀ ਮੌਕੇ)
ਸੁਖਬੀਰ ਸਿੰਘ, ਸੈਕਟਰ-68 ਮੋਹਾਲੀ 200/-
ਹਿੰਮਤ ਸਿੰਘ, ਫੇਜ਼-7 ਮੋਹਾਲੀ 100/-
ਮੇਵਾ ਸਿੰਘ, ਫੇਜ਼-10 ਮੋਹਾਲੀ 100/-

ਤਰਕ ਦੀ ਜਿੱਤ

### ਲੋਕਾਈ ਦਾ ਰੁਝਾਨ

**ਹਰਿੰਦਰ ਲਾਲੀ**

ਚੌਂਕੀਆਂ ਲਾ ਕੇ, ਪੁੱਛਾਂ ਦੇ ਕੇ, ਟੇਵੇ ਲਾਕੇ ਅਖੌਤੀ ਸਾਧਾਂ, ਬਾਬਿਆਂ, ਜੋਤਿਸ਼ੀਆਂ ਆਦਿ ਵੱਲੋਂ ਕਥਿਤ ਓਪਰੀਆਂ ਕਸਰਾਂ, ਕੀਤਾ ਕਰਾਇਆ, ਜਾਦੂ-ਟੂਣਿਆਂ, ਜੋਤਿਸ਼, ਵਾਸਤੂ-ਸ਼ਾਸਤਰ ਆਦਿ ਦੀ ਆੜ ਵਿੱਚ ਬਟੋਰੀਆਂ ਰਕਮਾਂ ਨੂੰ ਹੁਣ ਪੀੜਤ ਲੋਕਾਂ ਵੱਲੋਂ ਤਰਕਸ਼ੀਲ ਮੈਂਬਰਾਂ ਦੀ ਮੱਦਦ ਨਾਲ ਵਾਪਸ ਮੁੜਵਾਉਣ ਦਾ ਰੁਝਾਨ ਜ਼ੋਰ ਫੜ੍ਹਦਾ ਜਾ ਰਿਹਾ ਹੈ। ਪਹਿਲਾਂ ਵੀ ਬੁਢਲਾਡੇ ਦੇ ਭੋਲੇ ਬਾਬੇ ਤੇ ਚੰਨਣਵਾਲ ਦੇ ਮਹਿੰਦਰ ਸਿੰਘ ਦੇ 81 ਹਜ਼ਾਰ ਰੁਪਏ, ਲੌਂਗੋਵਾਲ ਨੇੜਲੇ ਇੱਕ ਪਿੰਡ ਦੇ ਵਿਅਕਤੀ ਦੇ ਚੀਮਾ ਮੰਡੀ ਨੇੜਲੇ ਪਿੰਡ ਝਾੜੋ ਦੀ ਲਾਭੋ ਮਾਈ ਤੋਂ 6900/- ਰੁਪਏ ਅਤੇ ਹੋਰ ਬਹੁਤ ਥਾਵਾਂ ਤੇ ਲੋਕਾਂ ਦੀਆਂ ਮੋਟੀਆਂ ਰਕਮਾਂ ਤਰਕਸ਼ੀਲਾਂ ਵੱਲੋਂ ਬਿਨਾ ਕਿਸੇ ਲਾਲਚ ਦੇ ਵਾਪਸ ਮੁੜਵਾ ਕੇ ਲੋਕਾਂ ਦੇ ਹਵਾਲੇ ਕੀਤੀਆਂ ਗਈਆਂ ਹਨ। ਇਸੇ ਕੜੀ ਵਿੱਚ ਮੂਣਕ ਨੇੜਲੇ ਪਿੰਡ ਡੂਡੀਆਂ ਦੇ ਵਸਨੀਕ ਮਿੱਠੂ ਸਿੰਘ ਤੋਂ ਸੁਨਾਮ ਦੀ ਟਿੱਬੀ ਬਸਤੀ ਵਿੱਚ ਟਿਕਾਣਾ ਬਣਾ ਕੇ ਬੈਠੇ ਅਨਵਰ ਸ਼ਾਹ ਨਾਮ ਦੇ ਇੱਕ ਤਾਂਤਰਿਕ ਨੇ ਕਿਸੇ ਘਰੇਲੂ ਸਮੱਸਿਆ ਨੂੰ ਠੀਕ ਕਰਨ ਦੀ ਆੜ ਵਿੱਚ 10 ਹਜ਼ਾਰ ਰੁਪਏ ਦੀ ਮੋਟੀ ਰਕਮ ਬਟੋਰ ਲਈ ਸੀ ਜਿਸ ਬਾਰੇ ਲਿਖਤੀ ਸ਼ਿਕਾਇਤ ਮਿਲਣ ਤੇ ਉਸ ਅਖੌਤੀ ਤਾਂਤਰਿਕ ਨੂੰ ਹਰਿੰਦਰ ਲਾਲੀ ਦੀ ਅਗਵਾਈ ਵਿੱਚ ਇਕਾਈ ਸੁਨਾਮ ਵੱਲੋਂ ਤਲਬ ਕਰਕੇ ਉਸ ਨਾਲ ਸਾਰੀ ਗੱਲ ਕੀਤੀ ਗਈ ਜੋ ਪਹਿਲੀ ਸੱਟੇ ਹੀ ਜਰਕ ਗਿਆ ਅਤੇ ਇੱਕ ਹਫਤੇ ਦੀ ਉਧੇੜ-ਬੁਣ ਤੋਂ ਬਾਅਦ ਲਿਖਤੀ ਤੌਰ ਤੇ ਮੁਆਫੀ ਮੰਗ ਗਿਆ ਅਤੇ ਸਾਰੀ ਰਕਮ ਵਾਪਸ ਵੀ ਕਰ ਗਿਆ। ਪਿੰਡ ਡੂਡੀਆਂ ਦੇ ਲੋਕਾਂ ਦੇ ਭਰਵੇਂ ਇਕੱਠ ਵਿੱਚ ਉਸ ਰਕਮ ਨੂੰ ਮਿੱਠੂ ਸਿੰਘ ਦੇ ਹਵਾਲੇ ਕਰਕੇ ਹਾਜ਼ਰ ਲੋਕਾਂ ਨੂੰ ਵਹਿਮਾਂ, ਭਰਮਾਂ ਅਤੇ ਅੰਧ ਵਿਸ਼ਵਾਸਾਂ ਵਿੱਚੋਂ ਨਿਕਲਣ ਲਈ ਪ੍ਰੇਰਿਆ ਗਿਆ ਅਤੇ ਤਾਂਤਰਿਕ ਵੱਲੋਂ ਦਿੱਤਾ ਮੁਆਫੀਨਾਮਾ ਵੀ ਪੜ੍ਹ ਕੇ ਸੁਣਾਇਆ। ਇਸ ਮੌਕੇ ਹਰਿੰਦਰ ਸੁਨਾਮੀ, ਰੋਹੀ ਰਾਮ, ਰਤਨ ਕੁਮਾਰ ਆਦਿ ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਸੰਬੋਧਨ ਕੀਤਾ। ਇਕਾਈ ਮੂਣਕ ਦੇ ਬਲਵਿੰਦਰ ਸਿੰਘ, ਭਗਤ ਰਾਮ ਤੇ ਪ੍ਰੇਮ ਕੁਮਾਰ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਜਦਕਿ ਇਕਾਈ ਮਨਿਆਣਾ ਤੋਂ ਆਏ ਤਰਕਸ਼ੀਲ ਵਰਕਰਾਂ ਬਲਵਿੰਦਰ ਸਿੰਘ, ਬਲਵੀਰ ਸਿੰਘ, ਮਿੱਠੂ ਸਿੰਘ ਅਤੇ ਗੁਲਾਬ ਸਿੰਘ ਤੇ ਆਧਾਰਿਤ ਟੀਮ ਵੱਲੋਂ ਕੋਰੀਓਗ੍ਰਾਫੀ 'ਲੱਖਾਂ 'ਚ ਇਨਾਮ ਰੱਖਿਆ' ਤੇ 'ਲੱਖ ਪਾਖੰਡੀ ਬਾਬੇ' ਪੇਸ਼ ਕੀਤੀ ਗਈ। ਪੀੜਤ ਵਿਅਕਤੀ ਮਿੱਠੂ ਸਿੰਘ ਨੇ ਮੰਚ ਤੇ ਆ ਕੇ ਤਰਕਸ਼ੀਲਾਂ ਦਾ ਧੰਨਵਾਦ ਕੀਤਾ ਤੇ ਆਉਣ ਵਾਲੇ ਸਮੇਂ 'ਚ ਆਪਣੇ ਵੱਲੋਂ ਤਰਕਸ਼ੀਲਤਾ ਦਾ ਪ੍ਰਚਾਰ ਕਰਨ ਦਾ ਵਾਅਦਾ ਕੀਤਾ। ਇਸ ਮੌਕੇ ਤਰਕਸ਼ੀਲ ਮੈਗਜ਼ੀਨ ਦਾ 12 ਨਵੇਂ ਪਾਠਕਾਂ ਨੇ ਚੰਦਾ ਭਰਿਆ। ਸਮੁੱਚੇ ਮਾਮਲੇ ਵਿੱਚ ਅਜਾਇਬ ਸਿੰਘ ਉਰਫ ਗੁਰਚੇਤ ਸਿੰਘ ਮੂਣਕ, ਬਲਦੇਵ ਸਿੰਘ ਮਿਸਤਰੀ, ਮੱਘਰ ਸਿੰਘ ਤੇ ਜਗਰਾਜ ਸਿੰਘ ਪਿੰਡ ਡੂਡੀਆਂ ਨੇ ਵਿਸ਼ੇਸ਼ ਸਹਿਯੋਗ ਦਿੱਤਾ।



## ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ 07 ਦਾ ਤਰਕਸ਼ੀਲ ਅੰਕ ਪਹੁੰਚਿਆ ਜਿਸ ਵਿੱਚ ਸਾਡੇ ਵਿਗਿਆਨੀ ਕਾਲਮ ਤਹਿਤ ਡਾ.ਕੁਲਵੰਤ ਸਿੰਘ ਥਿੰਦ ਦਾ ਨਿਊਟਨ ਬਾਰੇ ਲੇਖ ਪੜ੍ਹਿਆ। ਲੇਖਕ ਦਾ ਇਹ ਲਿਖਣਾ ਕਿ ਨਿਊਟਨ 20 ਮਾਰਚ 1727 ਨੂੰ ਉਸ ਅਨੰਤ ਵੱਲ ਉਡਾਰੀ ਮਾਰ ਗਿਆ ਜਿਸ ਦਾ ਸਿਰਨਾਵਾਂ ਅਜੇ ਤੱਕ ਕੋਈ ਵੀ ਨਹੀਂ ਦੇ ਕੇ ਗਿਆ। ਮੈਨੂੰ ਇਹ ਊਟ-ਪਟਾਂਗ ਲੱਗਾ। ਇਸੇ ਸਫ਼ੇ ਤੇ ਡਾ.ਸਾਹਿਬ ਨੂੰ ਸਿਰਨਾਵਾਂ ਦੇ ਰਹੇ ਹਨ ਪਿਆਰਾ ਸਿੰਘ ਮਾਨਵ। ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਸਟੈਨੋ ਦੇ ਲੇਖ ਰਾਮ ਸੇਤੂ ਵਿਵਾਦ ਵਿੱਚ ਵੀ ਵਿਸਥਾਰ ਪੂਰਵਕ ਜਾਣਕਾਰੀ ਸੀ।

**ਮਾਸਟਰ ਪ੍ਰੀਤਮ ਕੁਮਾਰ, ਰੋਪੜ।**

ਜਨਵਰੀ-ਫਰਵਰੀ ਅੰਕ ਪੜ੍ਹਿਆ, ਮੁੱਖ ਪੰਨਾ ਆਕਰਸ਼ਕ ਸੀ। ਐਡਵੋਕੇਟ ਹਰਿੰਦਰ ਲਾਲੀ ਵੱਲੋਂ ਦਿੱਤੀ ਜਾਂਦੀ 'ਕਾਨੂੰਨੀ ਜਾਣਕਾਰੀ', ਹੇਮ ਰਾਜ ਸਟੈਨੋ ਵੱਲੋਂ ਕਾਲਮ 'ਭਖ਼ਦੇ ਮਸਲੇ' ਤੇ ਡਾ.ਸ਼ਿਆਮ ਸੁੰਦਰ ਦੀਪਤੀ ਦੇ ਲੇਖ ਮੇਰੀ ਪਹਿਲੀ ਪਸੰਦ ਹਨ। ਮੈਗਜ਼ੀਨ ਵਿੱਚ ਬੱਚਿਆਂ ਦੇ ਨਾਲ ਸਬੰਧਤ ਮੈਟਰ ਦੀ ਘਾਟ ਰੜਕਦੀ

ਮੁੱਖ਼ ਪੰਨਾ ਪਾਠਕਾਂ ਨੂੰ ਪ੍ਰਭਾਵਿਤ ਕਰਨ ਵਾਲਾ ਹੋਣਾ ਚਾਹੀਦਾ ਹੈ। ਪਿਛਲੇ ਕੁਝ ਅੰਕਾਂ ਤੋਂ ਇਹ ਵੇਖਣ ਨੂੰ ਮਿਲ ਰਿਹਾ ਹੈ ਕਿ ਮੁੱਖ
ਪੰਨਾ ਧਰਤੀ ਅਸਮਾਨ ਦੇ ਕਿਸੇ ਗੁੰਝਲਦਾਰ ਵਰਤਾਰੇ ਨੂੰ ਪੇਸ਼ ਕਰਦਾ ਆ ਰਿਹਾ ਹੈ ਜਦਕਿ ਪਾਠਕ ਕੋਈ ਮੈਗਜ਼ੀਨ ਜਾਂ ਪੁਸਤਕ
ਉਸ ਉੱਪਰ ਛਪੀ ਤਸਵੀਰ ਨੂੰ ਵੇਖ ਕੇ ਮੰਗਦੇ ਹਨ ਜਾਂ ਫਿਰ ਮੂਹਰੇ ਲਿਖੇ ਸੰਖੇਪ ਵੇਰਵੇ ਤੋਂ ਪ੍ਰਭਾਵਿਤ ਹੁੰਦੇ ਹਨ। ਇਸ ਲਈ ਮੁੱਖ਼
ਪੰਨਾ ਪਾਠਕਾਂ ਦੇ ਆਮ ਸਰੋਕਾਰਾਂ ਵਾਲਾ ਹੋਣਾ ਚਾਹੀਦਾ ਹੈ। ਆਖਰੀ ਪੰਨੇ ਤੇ ਦਿਲਚਸਪ ਤੇ ਮਹੱਤਵਪੂਰਨ ਜਾਣਕਾਰੀ ਹੋਵੇ
ਤਾਂ ਬਿਹਤਰ ਹੈ। ਕਹਿਣ ਦਾ ਮਤਲਬ ਮੁੱਖ਼ ਤੇ ਆਖ਼ਰੀ ਪੰਨੇ ਤੋਂ ਪਾਠਕ ਨੂੰ ਅਜਿਹਾ ਪ੍ਰਭਾਵ ਮਿਲੇ ਕਿ ਉਹ ਮੈਗਜ਼ੀਨ ਨੂੰ ਚੁੱਕਣ
ਤੋਂ ਬਾਅਦ ਉਸ ਨੂੰ ਛੱਡ ਕੇ ਨਾ ਜਾਵੇ। ਮੈਗਜ਼ੀਨ ਦੀ ਸੰਪਾਦਕੀ ਸਮਾਜ ਦੀਆਂ ਤੁਰੰਤ ਧਿਆਨ ਮੰਗਦੀਆਂ ਸਮੱਸਿਆਵਾਂ ਤੇ
ਝਾਤ ਪਾਉਂਦੀ ਹੈ ਤੇ ਉਨ੍ਹਾਂ ਨਾਲ ਦੋ-ਚਾਰ ਹੋਣ ਦਾ ਉਤਸ਼ਾਹ ਵੀ ਜਗਾਇਆ ਜਾਂਦਾ ਹੈ। ਨਵੇਂ ਸਾਲ ਦੀ ਸੰਪਾਦਕੀ
ਸਰਾਹੁਣਯੋਗ ਸੀ। ਹੇਮ ਰਾਜ ਸਟੈਨੋਂ ਜੀ ਨੇ ਪਿਛਲੇ ਸਮੇਂ ਤੋਂ 'ਤਰਕਸ਼ੀਲ' ਦੇ ਪਾਠਕਾਂ ਨੂੰ 'ਵੰਦੇ ਮਾਤਰਮ', 'ਰਾਮ ਸੇਤੂ
ਵਿਵਾਦ', 'ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ' ਅਤੇ ਸਵਾਮੀ ਰਾਮ ਦੇਵ ਬਾਰੇ ਬਹੁਤ ਮਿਹਨਤ ਨਾਲ ਤਿਆਰ ਕੀਤੀਆਂ
ਜਾਣਕਾਰੀ ਭਰਪੂਰ ਲਿਖ਼ਤਾਂ ਪਾਠਕਾਂ ਨੂੰ ਦਿੱਤੀਆਂ ਪਰ ਪਿਛਲੇ ਅੰਕ ਵਿਚਲਾ ਉਨ੍ਹਾਂ ਦਾ ਲੇਖ਼ ਧੱਕੇ ਨਾਲ ਠੋਸਿਆ ਗਿਆ
ਹੈ। ਲੇਖ ਦਾ ਆਧਾਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ਿਤ ਕਰਨ ਦਾ ਅਧਿਕਾਰ ਸਿਰਫ਼ ਸ਼੍ਰੋਮਣੀ ਕਮੇਟੀ ਨੂੰ ਦੇਣ ਵਾਲਾ
ਆਰਡੀਨੈਂਸ ਹੈ। ਜੇਕਰ ਕਮੇਟੀ ਗੁਰਦੁਆਰਿਆਂ ਦੇ ਪ੍ਰਬੰਧਾਂ ਦਾ ਅਧਿਕਾਰ ਰੱਖਦੀ ਹੈ ਤਾਂ ਗੁਰਦੁਆਰਿਆਂ ਵਿੱਚ ਪ੍ਰਕਾਸ਼ਮਾਨ
ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ਨ ਬਾਰੇ ਵੀ ਅਧਿਕਾਰ ਰੱਖਦੀ ਫਿਰੇ, ਇਸ ਗੱਲ ਨਾਲ ਸਾਨੂੰ ਕੀ ਫਰਕ ਪੈਂਦਾ ਹੈ। ਇਹ ਲਿਖ਼ਤ
ਸਿਰਫ਼ 'ਲਿਖਣ ਲਈ' ਲਿਖੀ ਗਈ ਲਗਦੀ ਹੈ। ਘੱਟੋ-ਘੱਟ 'ਤਰਕਸ਼ੀਲ' ਦੇ ਪਾਠਕਾਂ ਲਈ ਜਿਹੜੇ ਧਰਮ ਤੇ ਰਾਜਨੀਤੀ
ਦੇ ਗਠਜੋੜ ਨੂੰ ਬਾਖ਼ੂਬੀ ਸਮਝਦੇ ਹਨ। ਨਵੇਂ ਸਾਲ ਦੇ ਅੰਕ ਵਿੱਚ ਛਪਿਆ 'ਸਿਆਣਪ ਤੇ ਅਗਿਆਨਤਾ ਦਾ ਭੇੜ' ਨਾਮੀ
ਲੇਖ਼ ਪੜ੍ਹਕੇ ਇਸ ਤਰ੍ਹਾਂ ਜਾਪਿਆ ਜਿਵੇਂ ਕਿਸੇ ਕਮਰੇ ਵਿੱਚ ਦਬਾ-ਸੱਟ ਬੇਤਰਤੀਬ ਸਮਾਨ ਸੁੱਟ ਦਿੱਤਾ ਗਿਆ ਹੋਵੇ। ਇਸ
ਲੇਖ਼ ਵਿੱਚ ਸਭ ਕੁਝ ਹੁੰਦਿਆਂ ਵੀ ਕੁਝ ਨਾ ਹੋਣ ਵਾਂਗ ਸੀ, ਨਾਲ ਹੀ ਇਸ ਲੇਖ਼ ਦੇ ਲੇਖ਼ਕ ਦਾ ਨਾਮ ਨਹੀਂ ਦਿੱਤਾ
ਗਿਆ। ਡਾ.ਸ਼ਿਆਮ ਸੁੰਦਰ ਦੀਪਤੀ ਦੇ ਲੇਖ਼ ਸਰਾਹੁਣਯੋਗ ਹੁੰਦੇ ਹਨ ਜਿਹੜੇ ਪਾਠਕਾਂ ਨੂੰ ਉਂਗਲ ਫੜ੍ਹ ਕੇ ਆਪਣੇ ਨਾਲ
ਤੋਰ ਲੈਂਦੇ ਹਨ। ਇਸੇ ਤਰ੍ਹਾਂ ਅਭੈ ਸਿੰਘ ਦੀਆਂ ਰਚਨਾਵਾਂ ਵੀ ਦਲੀਲਾਂ ਤੇ ਤਰਕ ਦੀ ਖ਼ੂਬਸੂਰਤੀ ਨਾਲ ਸਜੀਆਂ
ਹੁੰਦੀਆਂ ਹਨ। ਬਹੁਤ ਚੰਗਾ ਹੋਵੇ ਜੇਕਰ ਹਰ ਅੰਕ ਵਿੱਚ 'ਪੋਲੋਨਿਯਮ ਦੀ ਕਹਾਣੀ' ਵਰਗਾ ਵਿਗਿਆਨਕ ਜਾਣਕਾਰੀ
ਵਾਲਾ ਲੇਖ਼ ਛਾਪਿਆ ਜਾਵੇ। ਮੈਗਜ਼ੀਨ ਫ਼ਿਲਾਸਫ਼ੀ, ਸਿਹਤ, ਸਾਹਿਤ, ਖ਼ੋਜਾਂ, ਖ਼ਬਰਾਂ ਤੇ ਹੱਡ ਬੀਤੀਆਂ ਦਾ ਸੁੰਦਰ
ਮਿਸ਼ਰਣ ਹੁੰਦਾ ਹੈ ਜਿਸ ਲਈ ਸੰਪਾਦਕੀ ਬੋਰਡ ਵਧਾਈ ਦਾ ਪਾਤਰ ਹੈ। ਮੈਗਜ਼ੀਨ ਵਿੱਚ ਛਪਦੇ ਮਹਾਨ ਵਿਅਕਤੀਆਂ
ਦੇ ਵਿਚਾਰਾਂ ਨੂੰ ਖੂੰਜੇ ਵਿੱਚ ਲਗਾਉਣ ਦੀ ਬਜਾਏ ਮੋਟੇ ਅੱਖਰਾਂ ਵਿੱਚ ਲਗਾਉਣਾ ਚਾਹੀਦਾ
ਹੈ। ਸ਼ੋਕ ਸਮਾਚਾਰ ਤੇ ਮਤੇ ਇੱਕ ਥਾਂ ਤੇ ਹੋਣੇ ਚਾਹੀਦੇ ਹਨ।

**...ਇੰਦਰਜੀਤ, ਲੁਧਿਆਣਾ।**

ਵਾਸਤੇ ਉਨ੍ਹਾਂ ਨੂੰ ਵਧਾਈਆਂ। ਵਲਾਇਤ ਦੇ ਤਰਕਸ਼ੀਲ ਪਾਠਕਾਂ ਨੂੰ ਵੀ ਸਰੀਰ ਦਾਨ ਦਾ ਅੰਗ ਦਾਨ ਦਾ ਫਾਰਮ ਭਰ ਕੇ ਆਪਣੇ ਪਾਸ ਜਰੂਰ ਰੱਖਣਾ ਚਾਹੀਦਾ ਹੈ।

**ਖਰਲਵੀਰ, ਕਵੈਂਟਰੀ (ਇੰਗਲੈਂਡ)**

ਇਹ ਅੰਕ ਪੜ੍ਹ ਕੇ ਬਹੁਤ ਖੁਸ਼ੀ ਹੋਈ। ਡਾ.ਦੀਪਤੀ ਦੀ ਰਚਨਾ 'ਮੈਂ ਦਵਾ ਦਿੰਦਾ ਹਾਂ, ਉਹ ਠੀਕ ਕਰਦਾ ਹੈ' ਮਨ ਨੂੰ ਟੁੰਬ ਗਈ। ਡਾ.ਡੀ.ਪੀ. ਸਿੰਘ ਦਾ ਲੇਖ਼ 'ਮੂਰਤੀ ਵਿਸਰਜਨ' ਤੇ ਹੇਮ ਰਾਜ ਰਹੀ। ਕਾਲਮ 'ਖ਼ਬਰ ਹੈ ਕਿ' ਸਬੰਧੀ ਖ਼ਬਰਾਂ ਤੇ ਟਿੱਪਣੀ ਵੀ ਦਿੱਤੀ ਜਾਵੇ ਤਾ ਚੰਗਾ ਰਹੇਗਾ। ਪਾਠਕਾਂ ਅੰਗਰ ਜਗਿਆਸਾ ਰੁਚੀ ਵਧਾਉਣ ਲਈ ਕਾਲਮ ਜਗਿਆਸਾ ਦਾ ਵਿਸਥਾਰ ਕੀਤਾ ਜਾਵੇ। ਪਰੂਫ ਰੀਡਿੰਗ ਦੀਆਂ ਗਲਤੀਆਂ ਸੁਧਰੀਆਂ ਹਨ। ਮੈਂ 'ਤਰਕਸ਼ੀਲ' ਕਾਲਿਜ ਦੇ ਹੋਰ ਬਹੁਤ ਸਾਰੇ ਵਿਦਿਆਰਥੀਆਂ ਨੂੰ ਪੜ੍ਹਾਉਂਦਾ ਹਾਂ।

**ਰਣਦੀਪ ਵਿੱਕੀ, ਸ਼ਹੀਦ ਊਧਮ ਸਿੰਘ ਸਰਕਾਰੀ ਕਾਲਿਜ, ਸੁਨਾਮ।**

ਨਵੰਬਰ-ਦਸੰਬਰ 07 ਦਾ ਤਰਕਸ਼ੀਲ ਅੰਕ ਪਹੁੰਚਿਆ ਜਿਸ ਵਿੱਚ

ਸਾਡੇ ਵਿਗਿਆਨੀ ਕਾਲਮ ਤਹਿਤ ਡਾ.ਕੁਲਵੰਤ ਸਿੰਘ ਥਿੰਦ ਦਾ ਨਿਊਟਨ ਬਾਰੇ ਲੇਖ ਪੜ੍ਹਿਆ। ਲੇਖਕ ਦਾ ਇਹ ਲਿਖਣਾ ਕਿ ਨਿਊਟਨ 20 ਮਾਰਚ 1727 ਨੂੰ ਉਸ ਅਨੰਤ ਵੱਲ ਉਡਾਰੀ ਮਾਰ ਗਿਆ ਜਿਸ ਦਾ ਸਿਰਨਾਵਾਂ ਅਜੇ ਤੱਕ ਕੋਈ ਵੀ ਨਹੀਂ ਦੇ ਕੇ ਗਿਆ। ਮੈਨੂੰ ਇਹ ਊਟ-ਪਟਾਂਗ ਲੱਗਾ। ਇਸੇ ਸਫ਼ੇ ਤੇ ਡਾ.ਸਾਹਿਬ ਨੂੰ ਸਿਰਨਾਵਾਂ ਦੇ ਰਹੇ ਹਨ ਪਿਆਰਾ ਸਿੰਘ ਮਾਨਵ। ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਵਾਸਤੇ ਉਨ੍ਹਾਂ ਨੂੰ ਵਧਾਈਆਂ। ਵਲਾਇਤ ਦੇ ਤਰਕਸ਼ੀਲ ਪਾਠਕਾਂ ਨੂੰ ਵੀ ਸਰੀਰ ਦਾਨ ਦਾ ਅੰਗ ਦਾਨ ਦਾ ਫਾਰਮ ਭਰ ਕੇ ਆਪਣੇ ਪਾਸ ਜਰੂਰ ਰੱਖਣਾ ਚਾਹੀਦਾ ਹੈ।

**ਖਰਲਵੀਰ, ਕਵੈਂਟਰੀ (ਇੰਗਲੈਂਡ)**

ਇਹ ਅੰਕ ਪੜ੍ਹ ਕੇ ਬਹੁਤ ਖ਼ੁਸ਼ੀ ਹੋਈ। ਡਾ.ਦੀਪਤੀ ਦੀ ਰਚਨਾ 'ਮੈਂ ਦਵਾ ਦਿੰਦਾ ਹਾਂ, ਉਹ ਠੀਕ ਕਰਦਾ ਹੈ' ਮਨ ਨੂੰ ਟੁੰਬ ਗਈ। ਡਾ.ਡੀ.ਪੀ. ਸਿੰਘ ਦਾ ਲੇਖ਼ 'ਮੂਰਤੀ ਵਿਸਰਜਨ' ਤੇ ਹੇਮ ਰਾਜ ਸਟੈਨੋ ਦੇ ਲੇਖ ਰਾਮ ਸੇਤੂ ਵਿਵਾਦ ਵਿੱਚ ਵੀ ਵਿਸਥਾਰ ਪੂਰਵਕ ਜਾਣਕਾਰੀ ਸੀ।

**ਮਾਸਟਰ ਪ੍ਰੀਤਮ ਕੁਮਾਰ, ਰੋਪੜ।**

ਜਨਵਰੀ-ਫਰਵਰੀ ਅੰਕ ਪੜ੍ਹਿਆ, ਮੁੱਖ ਪੰਨਾ ਆਕਰਸ਼ਕ ਸੀ। ਐਡਵੋਕੇਟ ਹਰਿੰਦਰ ਲਾਲੀ ਵੱਲੋਂ ਦਿੱਤੀ ਜਾਂਦੀ 'ਕਾਨੂੰਨੀ ਜਾਣਕਾਰੀ', ਹੇਮ ਰਾਜ ਸਟੈਨੋ ਵੱਲੋਂ ਕਾਲਮ 'ਭਖ਼ਦੇ ਮਸਲੇ' ਤੇ ਡਾ.ਸ਼ਿਆਮ ਸੁੰਦਰ ਦੀਪਤੀ ਦੇ ਲੇਖ ਮੇਰੀ ਪਹਿਲੀ ਪਸੰਦ ਹਨ। ਮੈਗ਼ਜ਼ੀਨ ਵਿੱਚ ਬੱਚਿਆਂ ਦੇ ਨਾਲ ਸਬੰਧਤ ਮੈਟਰ ਦੀ ਘਾਟ ਰੜਕਦੀ ਰਹੀ। ਕਾਲਮ 'ਖ਼ਬਰ ਹੈ ਕਿ' ਸਬੰਧੀ ਖ਼ਬਰਾਂ ਤੇ ਟਿੱਪਣੀ ਵੀ ਦਿੱਤੀ ਜਾਵੇ ਤਾਂ ਚੰਗਾ ਰਹੇਗਾ। ਪਾਠਕਾਂ ਅੰਦਰ ਜਗਿਆਸਾ ਰੁਚੀ ਵਧਾਉਣ ਲਈ ਕਾਲਮ ਜਗਿਆਸਾ ਦਾ ਵਿਸਥਾਰ ਕੀਤਾ ਜਾਵੇ। ਪਰੂਫ਼ ਰੀਡਿੰਗ ਦੀਆਂ ਗਲਤੀਆਂ ਸੁਧਰੀਆਂ ਹਨ। ਮੈਂ 'ਤਰਕਸ਼ੀਲ' ਕਾਲਿਜ ਦੇ ਹੋਰ ਬਹੁਤ ਸਾਰੇ ਵਿਦਿਆਰਥੀਆਂ ਨੂੰ ਪੜ੍ਹਾਉਂਦਾ ਹਾਂ।

**ਰਣਦੀਪ ਵਿੱਕੀ, ਸੰਗਤਪੁਰਾ**
**ਸ਼ਹੀਦ ਊਧਮ ਸਿੰਘ ਸਰਕਾਰੀ ਕਾਲਿਜ, ਸੁਨਾਮ**

ਇਹ ਅੰਕ ਪਸੰਦ ਆਇਆ। ਮੈਟਰ ਤੇ ਮਿਆਰ ਪੱਖ਼ੋਂ ਸਾਰੀਆਂ ਰਚਨਾਵਾਂ ਗਿਆਨ ਵਰਧਕ ਸਨ। ਕੁਲਵੰਤ ਕੌਰ ਦੀ ਪੇਸ਼ਕਸ਼ 'ਪੋਲੋਨਿਯਮ ਦੀ ਕਹਾਣੀ' ਤੇ ਹਰਿੰਦਰ ਲਾਲੀ ਰਾਹੀਂ ਕੇਬਲ ਟੀ.ਵੀ.ਨੈਟਵਰਕ ਕਾਨੂੰਨ ਸਬੰਧੀ ਦਿੱਤੀ ਜਾਣਕਾਰੀ ਬੇਹੱਦ ਦਿਲਚਸਪ ਰਚਨਾਵਾਂ ਸਨ। ਖ਼ੋਜ ਖ਼ਬਰਾਂ ਕਾਲਮ ਤਹਿਤ ਸੁਰਜੀਤ ਦਲ ਸਿੰਘ ਵਾਲਾ ਨੇ ਵਧੀਆ ਤੇ ਰੌਚਕ ਜਾਣਕਾਰੀ ਦਿੱਤੀ। ਮੁੱਖ ਪੰਨੇ ਤੇ ਯੂ.ਐੱਸ.ਏ. ਦੇ ਕਲਾਓ ਜਵਾਲਾ ਮੁਖ਼ੀ ਦੇ ਖ਼ੌਲਦੇ ਲਾਵੇ ਦੀ ਤਸਵੀਰ ਆਕਰਸ਼ਕ ਲੱਗੀ।

**ਸੁਦੇਸ਼ ਕੁਮਾਰ ਨਾਭਾ (ਪਟਿਆਲਾ)**

ਇਸ ਅੰਕ ਦਾ ਸਮੁੱਚਾ ਮੈਟਰ ਗਿਆਨ ਭਰਪੂਰ ਸੀ। ਹੇਮ ਰਾਜ ਸਟੈਨੋ ਦਾ ਲੇਖ਼ 'ਧਰਮ ਤੇ ਰਾਜਨੀਤੀ ਦਾ ਗਠਜੋੜ' ਮੌਕਾ ਪ੍ਰਸਤ ਸਿਆਸੀ ਨੇਤਾਵਾਂ ਦੀ ਅਸਲੀਅਤ ਦਰਸਾਉਂਦਾ ਹੈ। 'ਸਿਆਣਪ ਤੇ ਅਗਿਆਨਤਾ ਦਾ ਭੇੜ' ਲੇਖ਼ ਵੀ ਪਸੰਦ ਆਇਆ।

**ਕੁਲਜੀਤ ਡੰਗਰਖੇੜ੍ਹਾ (ਅਬੋਹਰ)**

ਜਨਵਰੀ-ਫਰਵਰੀ ਅੰਕ ਪੜ੍ਹ ਕੇ ਬਹੁਤ ਕੁਝ ਸਿੱਖਣ ਨੂੰ ਮਿਲਿਆ। ਖ਼ਾਸ ਤੌਰ ਤੇ ਡਾ.ਆਰ.ਕੇ.ਬਾਂਸਲ ਦਾ ਲੇਖ 'ਧਰਮ, ਨਸ਼ੇ ਤੇ ਭਰਮ' ਬਹੁਤ ਪਸੰਦ ਆਇਆ। ਇਸ ਤੋਂ ਇਲਾਵਾ 'ਡੇਰਾ ਵਿਵਾਦ' ਕੇਸ ਰਿਪੋਰਟ 'ਰੋਡੇ ਸ਼ਾਹ' ਤੇ ਯਸ਼ਪਾਲ ਦੇ ਲੇਖ਼ ਵੀ ਬਹੁਤ ਪਸੰਦ ਆਏ। ਕੁੱਲ ਮਿਲਾ ਕੇ ਸਾਰਾ ਮੈਟਰ ਸਰਾਹੁਣਯੋਗ ਸੀ। ਜੇਕਰ ਮੈਗ਼ਜ਼ੀਨ ਨੂੰ ਮਹੀਨਾ ਵਾਰ ਕਰੋ ਤਾਂ ਤੁਹਾਡਾ ਬਹੁਤ ਧੰਨਵਾਦ ਹੋਵੇਗਾ।

**ਗਗਨਦੀਪ ਸਿੰਘ ਕੰਗ, ਨੇਹੀਆਂਵਾਲਾ (ਬਠਿੰਡਾ)**

ਇਸ ਅੰਕ ਦੀ ਸੰਪਾਦਕੀ 'ਆਜ਼ਾਦੀ ਦੇ ਰਾਹ ਤੇ' ਪ੍ਰਸ਼ੰਸਾ ਯੋਗ ਸੀ। ਡਾ.ਦੀਪਤੀ ਤੇ ਹੇਮ ਰਾਜ ਸਟੈਨੋ ਦੇ ਲੇਖ ਵੀ ਗਿਆਨ ਭਰਪੂਰ ਸਨ। ਮਿੰਨੀ ਕਹਾਣੀਆਂ 'ਸੱਚੀ ਗੱਲ' ਤੇ 'ਪ੍ਰਸ਼ਾਦ' ਮਨ ਨੂੰ ਟੁੰਬਦੀਆਂ ਸਨ। ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ ਅੱਖ਼ਾਂ ਨਮ ਹੋਈਆਂ। 'ਤਰਕਸ਼ੀਲ' ਦੀ ਉਡੀਕ ਬੇਸਬਰੀ ਨਾਲ ਕਰਦੇ ਹਾਂ। ਇਸ ਨੂੰ ਮਹੀਨਾ ਵਾਰ ਕਰੋ।

**ਮਨਦੀਪ, ਗਗਨਦੀਪ, ਸਿਮਰਨਜੀਤ, ਗਗਨਜੋਤ ਝੁਨੇਰ (ਸੰਗਰੂਰ)**

*ਇਤਿਹਾਸ ਅਤੇ ਸਿਆਸਤ*

## ਮੁਗਲਾਂ ਵੇਲੇ ਕੋਈ ਜਬਰੀ ਧਰਮ ਪਰਿਵਰਤਨ ਨਹੀਂ ਹੋਇਆ

**ਕੁਰੂਕਸ਼ੇਤਰਾ, 29 ਜਨਵਰੀ (ਐਕਸਪ੍ਰੈੱਸ ਨਿਊਜ਼ ਸਰਵਿਸ)** - ਇਸ ਤਰ੍ਹਾਂ ਦਾ ਕੋਈ ਸਬੂਤ ਨਹੀਂ ਮਿਲਦਾ ਜਿਸ ਤੋਂ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾਉਣ ਦਾ ਸਬੂਤ ਮਿਲਦਾ ਹੋਵੇ। ਇਹ ਬਿਆਨ ਪ੍ਰਸਿੱਧ ਇਤਿਹਾਸਕਾਰ ਅਤੇ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਪ੍ਰੋ.ਹਰਬੰਸ ਮੁਖੀਆ ਨੇ ਦਿੱਤਾ। ਕੁਰੂਕਸ਼ੇਤਰਾ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਦੁਆਰਾ ਕਰਾਏ ਗਏ ਫੰਕਸ਼ਨ ਵਿੱਚ, ਉਦਘਾਟਨੀ ਭਾਸ਼ਨ ਦਿੰਦਿਆਂ, ਪ੍ਰੋ.ਮੁਖੀਆ ਨੇ ਕਿਹਾ ਕਿ ਜੇ ਮੁਗਲ ਹਾਕਮਾਂ ਨੇ ਜਬਰੀ ਧਰਮ ਬਦਲੀ ਕੀਤੀ ਹੁੰਦੀ ਤਾਂ ਵੰਡ ਤੋਂ ਪਹਿਲਾਂ ਭਾਰਤ ਵਿੱਚ ਮੁਸਲਮਾਨਾਂ ਦੀ ਗਿਣਤੀ 19 ਪ੍ਰਤੀਸ਼ਤ ਤੋਂ ਵੱਧ ਹੋਣੀ ਸੀ।

'ਧਰਮ, ਧਾਰਮਿਕਤਾ ਅਤੇ ਫਿਰਕਾਪ੍ਰਸਤੀ' ਵਿਸ਼ੇ ਤੇ ਬੋਲਦਿਆਂ ਪ੍ਰੋ.ਮੁਖੀਆ ਨੇ ਮੁਗਲਾਂ ਦੇ ਰਾਜ ਦੌਰਾਨ ਕਥਿਤ ਜਬਰੀ ਧਰਮ ਬਦਲੀ ਦੀ ਮਿੱਥ ਦੀ ਫੂਕ ਕੱਢੀ।

ਮੁਗਲ ਇੰਡੀਆ ਦੀ, ਦੀਨੀ ਰਾਜ ਵੱਲੋਂ ਪ੍ਰਚਾਰੀ ਗਪੌੜ ਤੇ ਸੁਆਲ ਕਰਦਿਆਂ, ਪ੍ਰੋ.ਮੁਖੀਆ ਨੇ ਕਿਹਾ ਕਿ ਇਸ ਦੇ ਧਾਰਮਿਕ ਸਟੇਟ ਵਾਲੇ ਕੋਈ ਲੱਛਣ ਨਹੀਂ ਸਨ ਜਿਸ 'ਚ ਆਤੰਕ ਅਤੇ ਇਸਲਾਮੀ ਨਿਆਂਸ਼ਾਸ਼ਤਰ ਲਾਗੂ ਹੋਣਾ ਸੀ। ਉਨ੍ਹਾਂ ਕਿਹਾ ਕਿ ਮੁਗਲ ਰਾਜਿਆਂ ਨੇ ਪਿੱਤਰੀਵਾਦ ਲਾਗੂ ਕੀਤਾ ਅਤੇ ਆਪਣੀ ਰਿਆਇਆ ਨੂੰ ਸ਼ਰੀਅਤ ਦੀ ਥਾਂ, ਆਪੋ ਆਪਣੀ ਜੀਵਨ ਜਾਂਚ ਮੁਤਾਬਿਕ ਜਿਉਣ ਦੀ ਆਗਿਆ ਦਿੱਤੀ।

ਉਨ੍ਹਾਂ ਨੇ ਕਿਹਾ ਕਿ ਇਸਲਾਮ ਦੀ ਬਜਾਏ, ਭਗਤੀ ਲਹਿਰ ਉੱਤੇ ਆਧਾਰਿਤ ਸਮਾਨਯਵਾਦ ਹੀ ਮੁਗਲ ਸਲਤਨਤ ਦਾ ਆਧਾਰ ਬਣਿਆ। ਧਰਮਤੰਤਰ ਦੇ ਉਲਟ ਮੁਗਲ ਰਾਜ ਵਿੱਚ ਵਿਸ਼ਵੀ ਧਾਰਮਿਕਤਾ ਤੇ ਮਨੁੱਖਵਾਦ ਦੇ ਕਣ ਮੌਜੂਦ ਸਨ।



## ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ:) ਵੱਲੋਂ ਪ੍ਰਕਾਸ਼ਿਤ ਸਾਹਿਤ

**ਕਿਤਾਬਾਂ ਮਗਵਾਉਣ ਲਈ ਸੰਪਰਕ ਪਤਾ**

ਮੁੱਖ ਦਫਤਰ : *ਤਰਕਸ਼ੀਲ ਸੁਸਾਇਟੀ ਪੰਜਾਬ,*
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ, ਬਰਨਾਲਾ (ਪੰਜਾਬ) 148 101
ਫੋਨ 01679-241466, ਮੋਬਾਇਲ 98769 53561
ਪੋਸਟ ਬਾਕਸ ਨੰ: 55

ਜਿਲਦ ਨੰ: 7 ਰਜਿ ਨੰ: PUNPUN/2002/5393 ਅੰਕ : 2

ਤਰਕਸ਼ੀਲ ਸੁਸਾਇਟੀ ਦੇ ਮਰਹੂਮ ਪ੍ਰਧਾਨ ਕ੍ਰਿਸ਼ਨ ਬਰਗਾੜੀ ਦੀ ਯਾਦ ਵਿੱਚ 20 ਜਨਵਰੀ 2008 ਨੂੰ ਮਨੋਰੋਗ ਮਸ਼ਵਰਾ ਕੇਂਦਰ ਬਰਗਾੜੀ ਵਿਖੇ ਇੱਕ ਮੈਡੀਕਲ ਕੈਂਪ ਲਾਇਆ ਗਿਆ ਹੈ। ਜਿਸ ਵਿੱਚ 'ਆਦੇਸ਼ ਮੈਡੀਕਲ ਇੰਸਟੀਚਿਊਟ ਬਠਿੰਡਾ' ਦੇ ਡਾਕਟਰਾਂ ਦੀ ਟੀਮ ਨੇ ਵੱਡੀ ਗਿਣਤੀ ਵਿੱਚ ਆਏ ਮਰੀਜ਼ਾਂ ਦਾ ਚੈੱਕ-ਅਪ ਕੀਤਾ ਤੇ ਸੁਸਾਇਟੀ ਵਲੋਂ ਮੁਫ਼ਤ ਦਵਾਈਆਂ ਦਿੱਤੀਆਂ ਗਈਆਂ। ਅੱਖਾਂ ਦੇਮਾਹਿਰ ਡਾ. ਯਾਦਵਿੰਦਰ ਸਿੰਘ ਮੌੜ ਮੰਡੀ ਨੇ ਅੱਖਾਂ ਦਾ ਮੁਆਇਨਾ ਕੀਤਾ। ਇਸ ਦੇ ਨਾਲ ਹੀ ਯੂਨਾਈਟਡ ਵੈਲਫੇਅਰ ਸੁਸਾਇਟੀ ਬਠਿੰਡਾ ਵਲੋਂ ਖ਼ੂਨਦਾਨ ਕੈਂਪ ਲਾਇਆ ਗਿਆ। ਕੈਂਪ ਵਿੱਚ ਪਿੰਡ ਵਾਸੀਆਂ ਅਤੇ ਸ਼ੁੱਭ ਚਿੰਤਕਾਂ ਵਲੋਂ ਭਰਵਾਂ ਯੋਗਦਾਨ ਦਿੱਤਾ ਗਿਆ।

ਇਸ ਵਾਰ ਦਾ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਡਾ. ਹਰਬਾਗ ਸਿੰਘ ਡੀ. ਐੱਮ. ਮੈਡੀਕਲ ਕਾਲਜ ਪਟਿਆਲਾ ਨੂੰ ਦਿੰਦਿਆਂ ਹੋਇਆ ਉਨ੍ਹਾਂ ਨੂੰ ਆਮ ਲੋਕਾਂ ਦਾ ਖਾਸ ਡਾਕਟਰ ਹੋਣ ਦਾ ਸਨਮਾਨ ਪੱਤਰ ਦਿੱਤਾ।

## ਅੰਧ ਵਿਸ਼ਵਾਸ ਦੀ ਇੰਤਹਾ

ਜਮਸ਼ੇਦਪੁਰ (ਝਾਰਖੰਡ) ਵਿਖੇ ਕਬਾਇਲੀ ਲੋਕ ਇੱਕ ਬੱਚੀ ਦਾ ਕੁੱਟੇ ਨਾਲ ਵਿਆਹ ਕਰਦੇ ਹੋਏ। ਇਨ੍ਹਾਂ ਲੋਕਾਂ 'ਚ ਅਜਿਹਾ ਅੰਧ ਵਿਸ਼ਵਾਸ ਘਰ ਕਰ ਗਿਆ ਹੈ ਕਿ ਇਸ ਤਰ੍ਹਾਂ ਵਿਆਹ ਕਰਨ ਨਾਲ ਬੱਚੀ ਦੀ ਸਿਹਤ ਠੀਕ ਰਹਿੰਦੀ ਹੈ।

ਗੋਹਾਟੀ ਸਥਿਤ ਜਗਤ ਪ੍ਰਸਿੱਧ ਕਾਮਾਖਿਆ ਮੰਦਰ ਵਿੱਚ ਆਪਣੀ ਹੀ ਬੱਚੀ ਦੀ ਬਲੀ ਚੜ੍ਹਾਉਣ ਦੀ ਕੋਸ਼ਿਸ਼ ਦੇ ਇਲਜ਼ਾਮ ਵਿੱਚ ਪੁਜਾਰੀ ਸਤਿਆਦਾਸ ਨੂੰ ਫੜ ਕੇ ਲਿਜਾਂਦੇ ਪੁਲਸ ਕਰਮਚਾਰੀ ਤੇ (ਸੱਜੇ) ਜ਼ਖ਼ਮੀ ਇੱਕ ਸਾਲਾ ਤਾਰਾਮਾਈ, ਜਿਸ ਦੀ ਬਲੀ ਚੜ੍ਹਾਉਣ ਦੀ ਕੋਸ਼ਿਸ਼ ਕੀਤੀ।

If undelivered please return to :

**Tarksheel**

**Tarksheel Bhawan, Tarksheel Chowk, Sanghera Bye Pass, BARNALA-148101**
**Post Box No. 55**

BOOK POST
(Printed Matter)

TO ____________________